ਗੋਲਡਨ ਟੈਮਪਲ

# ਨਵੀਨ ਚਿੱਠੀ-ਪੱਤਰ

406

ਇੰਦਰ ਕੌਰ

ਲਾਹੌਰ ਬੁਕ ਸ਼ਾਪ

ਲੁਧਿਆਣਾ.

੦-੧੦-੦

ਨਵੀਨ

# ਚਿੱਠੀ ਪੱਤਰ

ਸਿਖਿ
੫੧੧

ਕ੍ਰਿਤ
ਇੰਦਰ ਕੌਰ
[ਕਰਤਾ—ਕਮਾਲ ਪਾਸ਼ਾ, ਸੰਖੇਪ ਭਾਵ ਆਦਿ]

4016

ਪ੍ਰਕਾਸ਼ਕ
**ਲਾਹੌਰ ਬੁਕ ਸ਼ਾਪ**
ਲੁਧਿਆਣਾ.

੦-੧੦-੦

“ਸਤਲੁਜ ਪ੍ਰਿੰਟਿੰਗ ਪ੍ਰੈਸ”, ( ਕੋਠੀ ਸ: ਗੱਜਨ ਸਿੰਘ ) ਘੰਟਾ ਘ
ਲੁਧਿਆਣਾ, ਵਿਚ ਗਿਆਨੀ ਗੁਰਦਿਤ ਸਿੰਘ ਜੀ ਦੇ ਯਤਨ ਨਾ
ਛਪਵਾਕੇ ਸ: ਜੀਵਨ ਸਿੰਘ ਜੀ ਐਮ. ਏ., ਮਾਲਕ
‘ਲਾਹੌਰ ਬੁਕ ਸ਼ਾਪ’ ਨੇ ਲੁਧਿਆਣਾ ਤੋਂ ਪ੍ਰਕਾਸ਼ਤ ਕੀਤਾ

# ਪ੍ਰਸਤਾਵਨਾ

ਚਿਠੀ ਪੱਤਰ ਪੁਰ ਕਿਤਾਬ ਲਿਖਣ ਦਾ ਖਿਆਲ ਜਦ ਮੈਂ ਆਪਣੇ ਭਾਪਾ ਜੀ ਪ੍ਰਤੀ ਪ੍ਰਗਟ ਕੀਤਾ ਤਾਂ ਉਹ ਹੱਸ ਪਏ ਤੇ ਕਹਿਣ ਲੱਗੇ, 'ਲੈ ! ਚਿਠੀ ਪੱਤਰ ਲਈ ਵੀ ਕਦੇ ਕਿਤਾਬਾਂ ਦੀ ਲੋੜ ਹੋਇਆ ਕਰਦੀ ਹੈ ? ਜਿਸ ਨੂੰ ਕੁਝ ਲਿਖਣਾ ਹੋਵੇ ਉਸਦਾ ਧਿਆਨ ਬੰਨ੍ਹ ਲਏ ਤੇ ਜੋ ਕੁਝ ਉਸ ਨੂੰ ਕਹਿਣਾ ਹੋਵੇ ਸਹਿਜ ਸੁਭਾ ਲਿਖੀ ਜਾਓ।'

ਉਨ੍ਹਾਂ ਦੇ ਵਾਕ ਦੇ ਪਹਿਲੇ ਹਿੱਸੇ, 'ਲੈ ! ਚਿਠੀ ਪੱਤਰ ਲਈ ਵੀ ਕਦੇ ਕਿਤਾਬਾਂ ਦੀ ਲੋੜ ਹੋਇਆ ਕਰਦੀ ਹੈ ?' ਨਾਲ ਸਹਿਮਤ ਤਾਂ ਭਾਵੇਂ ਮੈਂ ਨ ਹੋ ਸਕੀ, ਪਰ ਉਨ੍ਹਾਂ ਦੇ ਵਾਕ ਦੇ ਅੰਤਲੇ ਅੱਖਰਾਂ ਨੇ ਮੇਰੇ ਨਿਸ਼ਚੇ ਨੂੰ ਸਗੋਂ ਕਿਤੇ ਵਧੇਰੇ ਪੱਕਾ ਕਰ ਦਿਤਾ ਕਿ ਵਿਦਵਾਨ, ਬੁਧੀਮਾਨ, ਮਿਡਲ ਤੇ ਦਸਵੀਂ ਦੇ ਇਮਤਿਹਾਨਾਂ ਲਈ ਬੈਠਣ ਵਾਲੇ ਵਿਦਿ-ਆਰਥੀਆਂ ਸਾਹਵੇਂ ਦੀਆਂ ਔਕੜਾਂ ਅਰ ਸਮਸਿਆਵਾਂ ਨੂੰ ਸਾਹਮਣੇ ਰੱਖ ਕੇ ਉਪਰੋਕਤ ਵਿਸ਼ੇ ਪੁਰ ਲਿਖੀ ਪੁਸਤਕ ਵੇਲੇ ਦੀ ਇਕ ਲੋੜ-ਪੂਰਤੀ ਹੋਵੇਗੀ।

ਮੱਖੀ ਉੱਤੇ ਮੱਖੀ ਮਾਰਕੇ ਪੈਸੇ ਬਟੋਰਨ ਵਾਲਿਆਂ ਨਾਲੋਂ ਇਕ ਦਿਆਨਤਦਾਰ ਲਿਖਾਰੀ ਲਈ ਇਹ ਹੋਰ ਵੀ ਜ਼ਰੂਰੀ ਹੈ ਕਿ ਆਪਣੇ ਹਥਲੇ ਵਿਸ਼ੇ ਪੁਰ ਨਿਕਲ ਚੁਕੀਆਂ ਸਾਰੀਆਂ ਪੁਸਤਕਾਂ ਨੂੰ ਗਹੁ ਨਾਲ ਪੜ੍ਹੇ ਅਰ ਤਦ ਤਕ ਕਲਮ ਚੁਕਣ ਦਾ ਹੀਆ ਨ ਕਰੇ ਜਦ ਤਕ ਉਸ ਨੂੰ ਇਹ ਨਿਸ਼ਚਾ ਨ ਹੋ ਜਾਵੇ ਕਿ ਲੋਕਾਂ ਦੇ ਸਮੇਂ ਅਰ ਜੇਬ ਪੁਰ ਉਸ ਦੀ ਇਹ ਨਵੀਂ ਮੰਗ ਪਾਠਕਾਂ ਨੂੰ ਯੋਗ ਮੁਲ ਦੇ ਸਕੇਗੀ।

ਪੰਜਾਬੀ ਵਿਚ ਚਿੱਠੀ-ਪੱਤਰ ਉਪਰ ਹਾਲੀ ਤਕ

ਲਿਖੀਆਂ ਦੋ ਤਿੰਨ ਪੁਸਤਕਾਂ ਹੀ ਮੈਂ ਲਭ ਸਕੀ ਹਾਂ। ਉਨ੍ਹਾਂ ਦੇ ਲਿਖਾਰੀਆਂ ਦੀ ਜਿਥੇ ਕਦਰ ਕੀਤੇ ਬਿਨਾਂ ਨਹੀਂ ਰਹਿ ਸਕੀਦਾ ਉਥੇ ਅਵੱਸ਼ ਇਹ ਮੰਨਣਾ ਪਵੇਗਾ ਕਿ ਸਹਿਲਤਾ, ਸਰਲਤਾ ਅਤੇ ਸੰਖੇਪਤਾ ਵਰਗਿਆਂ ਗੁਣਾਂ ਦੇ ਹੁੰਦਿਆਂ ਹੋਇਆਂ ਵੀ ਇਨ੍ਹਾਂ ਪੁਸਤਕਾਂ ਵਿਚ ਸੁਭਾਵਕਤਾ (originality) ਚਿੱਠੀ ਪੱਤਰ ਦੇ ਪਿਛੋਕੇ (beckground) ਅਰ ਸਮੇਂ ਦੀਆਂ ਬਿਫਲਦੀਆਂ ਪਰੇਰਨਾਵਾਂ ਨਾਲ ਪੂਰਾ ਪੂਰਾ ਨਿਆਂ ਨਹੀਂ ਕੀਤਾ ਗਿਆ।

ਕਿਸੇ ਪੁਰਾਣੀ ਲੀਹ ਨੂੰ ਮੁੜ ਉਘਾੜਨ ਦੇ ਤਰਲੇ ਨਾਲੋਂ ਵਾਹ ਲਗਦੇ, ਮੈਂ ਨਾਂਵਾਂ ਅਰ ਥਾਵਾਂ ਦੀ ਅਦਲ ਬਦਲ ਨਾਲ ਆਪਣੇ ਤੇ ਆਪਣੇ ਸਨੇਹੀਆਂ ਦੇ ਉਨ੍ਹਾਂ ਪੱਤਰਾਂ ਨੂੰ ਹੀ ਪੁਸਤਕ ਵਿਚ ਦੇਣ ਦਾ ਵਧੇਰੇ ਯਤਨ ਕੀਤਾ ਹੈ ਜਿਨ੍ਹਾਂ ਵਿਚ ਲਗ ਪਗ ਹਰ ਸਭਯਤ ਮਨੁਖ ਦੇ ਧਿਆਨ ਯੋਗ ਵਿਸ਼ਿਆਂ ਪੁਰ ਸੁਭਾਵਕ ਉਠਣ ਵਾਲੇ ਭਾਵ ਪ੍ਰਗਟ ਕੀਤੇ ਗਏ ਹਨ, ਤਾਂ ਜੋ ਹੁਨਰ ਦੀ ਸੁਭਾਵਕ ਵਰਤੋਂ ਵੱਲ ਪ੍ਰੇਰਨਾ ਦਾ ਨਮੂਨਾ ਪੇਸ਼ ਕੀਤਾ ਜਾ ਸਕੇ।

ਉਨ੍ਹਾਂ ਦੇ ਕ੍ਰਿਪਾ-ਪੱਤਰਾਂ ਦੇ ਤਾਤਪਰਜ ( ਭਾਵ ) ਦੀ ਵਰਤੋਂ ਦੇ ਮੇਰੇ ਦਾਈਏ ਲਈ, ਮੈਨੂੰ ਆਸ ਹੈ, ਮੇਰੇ ਸਨੇਹੀ ਮੈਨੂੰ ਖਿਮਾ ਕਰਨਗੇ।

ਆਪਣੇ ਇਸ ਯਤਨ ਨੂੰ ਮੈਂ ਸਫਲ ਸਮਝਾਂਗੀ, ਜੇ ਸੰਬੰਧਤ ਵਿਦਿਆਰਥੀਆਂ ਅਤੇ ਮੇਰੇ ਦੇਸ ਦੀਆਂ ਤੱਕਾਂ ਲਈ ਇਹ ਪੁਸਤਕ ਸਫਲਤਾ ਦੀ ਸੱਦ ਸਾਬਤ ਹੋ ਸਕੇ।

੭ ਜੁਲਾਈ ੧੯੪੨ ] ਇੰਦਰ ਕੌਰ

ਕਾਂਡ ੧

# ਸੁਖ ਸੁਨੇਹਾ

ਆਮ ਆਖਿਆ ਜਾਂਦਾ ਹੈ ਕਿ 'ਮਨੁਸ਼ ਇਕ ਭਾਈ-ਚਾਰਕ ਜਨੌਰ ਹੈ' ਅਤੇ ਇਹ ਹੈ ਵੀ ਠੀਕ। ਜਦ ਅਸੀ ਇਸ ਦੁਨੀਆਂ ਦੀ ਰਚਨਾ ਦੇ ਅਰੰਭ ਵਲ ਝਾਕਦੇ ਹਾਂ ਤਾਂ ਪਤਾ ਲਗਦਾ ਹੈ ਕਿ ਮਨੁਸ਼ ਸਦਾ ਹੀ ਟੋਲਿਆਂ ਦੀ ਸ਼ਕਲ ਵਿਚ ਪਹਿਲਾਂ ਪਹਾੜਾਂ ਦੀਆਂ ਖੁੰਦਰਾਂ, ਫਿਰ ਘਾਹ ਘੂਹ ਦੀਆਂ ਝੁਗੀਆਂ ਵਿਚ ਰਹਿੰਦਾ ਚਲਾ ਆਇਆ ਹੈ ਤੇ ਸਹਿਜੇ ਸਹਿਜੇ ਉਨਤੀ ਕਰਦਾ ਗਿਆ। ਉਦੋਂ ਹਰ ਟੋਲਾ ਤੇ ਉਸਦੀ ਵਧਦੀ ਉਲਾਦ ਇਕੋ ਥਾਂ ਰਹਿੰਦੀ ਸੀ ਅਤੇ ਹਰ ਵੇਲੇ ਦਾ ਜੀਵਨ ਇੰਨਾ ਸਾਦਾ ਸੀ ਕਿ ਸਾਰੇ ਟੋਲੇ ਆਪਣੀ ਆਪਣੀ ਥਾਂ ਸੰਤੁਸ਼ਟ ਸਨ ਅਤੇ ਇਕ ਦੂਜੇ ਉਤੇ ਨਿਰ ਭਰ ਨਹੀਂ ਸਨ।

ਕਹਿੰਦੇ ਹਨ, 'ਦੁਨੀਆਂ ਉੱਨਤੀ ਦੀ ਸਿਖਰ ਵਲ ਅਮੁੱਕ ਚਾਲ ਨਾਲ ਟੁਰੀ ਜਾ ਰਹੀ ਹੈ।' ਇਸ ਮੰਨੀ-ਪ੍ਰਮੰਨੀ ਅਟੱਲ ਸਚਿਆਈ ਅਨੁਸਾਰ ਉਨ੍ਹਾਂ ਟੋਲਿਆਂ ਦੀਆਂ ਜੀਵਨ-ਲੋੜਾਂ, ਗੁੰਝਲਾਂ ਤੇ ਝੰਬੇਲੇ ਸਮੇਂ ਦੇ ਬੀਤਣ ਨਾਲ ਵਧਦੇ ਗਏ। ਭਾਈਚਾਰਕ ਰਿਵਾਜਾਂ ਨੇ ਆਪਣਾ ਗੇੜ ਪੂਰਾ ਕਰਨਾ ਸੀ; ਗੁੰਝਲਾਂ ਪੈਂਦੀਆਂ ਗਈਆਂ। ਹੁਣ ਤਾਈਂ ਕਦੇ ਸੁਖ-ਸੁਨੇਹਾ ਘਲਣ ਦੀ ਲੋੜ ਵੀ ਨਹੀਂ ਸੀ ਭਾਸੀ, ਕਿਉਂ ਜੋ ਸਾਰੇ ਇਕੋ ਥਾਂ ਰਹਿੰਦੇ ਸਨ। ਵਿਆਹ ਸ਼ਾਦੀਆਂ ਇਨ੍ਹਾਂ

ਟੋਲਿਆਂ ਨੂੰ ਇਕ ਦੂਜੇ ਨਾਲ ਜੋੜਦੀਆਂ ਗਈਆਂ। ਖ਼ੂਨ ਦੀ ਰਿਸ਼ਤੇਦਾਰੀ ਦੂਰ ਦੂਰ ਤਾਂਈਂ ਪਸਰ ਗਈ। ਆਂਦਰਾਂ ਨੇ ਖਿਚ ਖਾਧੀ ਤੇ ਆਪਣੇ ਧੀ ਜਵਾਈ ਜਾਂ ਸਸ ਸੌਹਰੇ ਦੀ ਸੁਖ ਸਾਂਦ ਪੁਛਣ ਦੀ ਲੋੜ ਭਾਸੀ, ਪਰ ਸੁਖ-ਸੁਨੇਹੇ ਲਈ ਕੋਈ ਉਚੇਚ ਨਹੀਂ ਸੀ ਕਰਨਾ ਪੈਂਦਾ। ਜਦ ਕਦੇ ਆਪਣੇ ਪਿੰਡ ਦਾ ਬੰਦਾ ਧੀ ਜਵਾਈ ਦੇ ਪਿੰਡ ਕਿਸੇ ਕਾਰੇ ਗਿਆ ਉਸੇ ਰਾਹੀਂ ਸੁਖ-ਸੁਨੇਹਾ ਘਾਲ ਦਿਤਾ ਤੇ ਉਹੋ ਹੀ ਪਰਤਣ ਤੇ ਅਗਲੇ ਦੀ ਸੁਖ ਸਾਂਦ ਦਸ ਦੇਂਦਾ।

ਇਹ ਸ਼ੰਕਾ ਪੈਦਾ ਕਰਨ ਦੀ ਲੋੜ ਹੀ ਨਹੀਂ ਕਿ ਉਸ ਵੇਲੇ ਸੁਖ ਸੁਨੇਹੇ ਘਲਣ ਦੀ ਥਾਂ ਚਿੱਠੀ-ਪੱਤ੍ਰ ਕਿਉਂ ਨਹੀਂ ਸੀ ਘਲ ਦਿਤਾ ਜਾਂਦਾ। ਕਾਰਣ ਇਹ ਕਿ ਲਿਖਤ ਦਾ ਹੁਨਰ ਹਾਲੀ ਪ੍ਰਚਲਤ ਹੀ ਨਹੀਂ ਸੀ ਹੋਇਆ ਤੇ ਨਾ ਹੀ ਲਿਖਾਈ ਲਈ ਕਲਮਾਂ ਦਵਾਤਾਂ ਤੇ ਕਾਗਜ਼ ਦੀ ਕਾਢ ਕਢੀ ਗਈ ਸੀ। ਜੇ ਅਸੀਂ ਭਾਰਤ ਵਰਸ਼ ਦੇ ਪਿੰਡਾਂ ਵਲ ਹੁਣ ਵੀ ਡੂੰਘੀ ਗੌਹ ਨਾਲ ਵੇਖੀਏ ਤਾਂ ਪਤਾ ਲਗਦਾ ਹੈ ਕਿ ਬਾਹਲੇ ਲੋਕੀ ਹਾਲੀ ਵੀ ਸੁਖ-ਸੁਨੇਹੇ ਹੀ ਘਲਦੇ ਹਨ। ਕਾਰਣ ਕੇਵਲ ਇਹ ਹੈ ਕਿ ੧੦੦ ਵਿਚੋਂ ੯੦ ਅਨਪੜ੍ਹ ਹਨ ਅਤੇ ਚਿਠੀ ਲਿਖਣ ਲਈ ਉਨ੍ਹਾਂ ਨੂੰ ਕਿਸੇ ਪੜ੍ਹੇ ਲਿਖੇ ਅਗੇ ਮੂੰਹ ਟਡਣਾ ਪੈਂਦਾ ਹੈ।

ਅਸੀਂ ਸ਼ਹਿਰੀਏ ਆਪਣੇ ਪਿੰਡਾਂ ਦੀ ਇਸ ਘੋਰ ਅਨ-ਪੜ੍ਹਤਾ ਵਲ ਬਹੁਤ ਧਿਆਨ ਨਹੀਂ ਦਿੰਦੇ। ਜਿਸ ਦੇਸ਼ ਵਿਚ ਇੰਨੀ ਅਨ-ਪੜ੍ਹਤਾ ਹੋਵੇ ਉਹ ਉੱਨਤ ਤੇ ਆਜ਼ਾਦ ਹੋਣ ਦਾ ਦਾਅਵਾ ਹੀ ਕਿਵੇਂ ਕਰ ਸਕਦਾ ਹੈ ? ਅਨ-ਪੜ੍ਹਤਾ ਨੂੰ

ਦੂਰ ਕਰਨ ਲਈ ਬਾਲਗ਼ਾਂ ਨੂੰ ਪੜ੍ਹਾਣ ਦਾ ਸਾਧਨ ਬੜਾ ਹੀ ਚੰਗਾ ਹੈ ਅਤੇ ਜੇ ਹਰ ਪੜ੍ਹਿਆ ਲਿਖਿਆ ਪੁਰਸ਼ ਸਾਲ ਵਿਚ ਦੋ ਚਾਰ ਬਾਲ.ਗਾਂ ਨੂੰ ਪੜ੍ਹਾ ਦੇਵੇ ਤਾਂ ਦੇਸ਼ ਦਾ ਬੜਾ ਭਲਾ ਹੋ ਸਕਦਾ ਹੈ। ਜੇ ਇਉਂ ਅਨ-ਪੜ੍ਹਤਾ ਦੂਰ ਹੋ ਜਾਵੇ ਤਾਂ ਨਿਰਸੰਦੇਹ ਸੁਖ-ਸੁਨੇਹੇ ਦੀ ਥਾਂ ਚਿਠੀ-ਪੱਤ੍ਰ ਮਲ ਲਏਗਾ।

ਵਧੇਰੇ ਚਿਠੀ-ਪੱਤ੍ਰ ਲਿਖਣ ਨੂੰ ਭਾਵੇਂ ਵਕਤ ਦਾ ਬੇਅਰਥ ਗਵਾਉਣਾ ਤੇ ਵਾਧੂ ਦਾ ਖਰਚ ਸਮਝਿਆ ਜਾਵੇ, ਪਰ ਹਰ ਦਿਲ ਦੀ ਖੁੰਦਰ ਵਿਚ ਕੁਝ ਅਜੇਹੇ ਰਾਜ਼ ਤੇ ਸੁਖ-ਸੁਨੇਹੇ ਆਪਣੇ ਸਨਬੰਧੀਆਂ ਤੇ ਮਿਤ੍ਰਾਂ ਲਈ ਲੁਕੇ ਹੁੰਦੇ ਹਨ ਜਿਹੜੇ ਨਾ ਹੀ ਕਿਸੇ ਰਾਹੀਂ ਘਲੇ ਜਾ ਸਕਦੇ ਹਨ ਤੇ ਨਾ ਹੀ ਲਿਖਵਾਏ ਜਾ ਸਕਦੇ ਹਨ। ਜੇ ਮਨੁਸ਼ ਆਪ ਹੀ ਲਿਖਣ ਜਾਣਦਾ ਹੋਵੇ ਤਦ ਹੀ ਦਿਲ ਹੌਲਾ ਕਰ ਸਕਦਾ ਹੈ। ਕੀ ਕਦੇ ਅਸਾਂ ਇਹ ਅਨੁਭਵ ਕਰਨ ਦਾ ਜਤਨ ਵੀ ਕੀਤਾ ਹੈ ਕਿ ਇਸ ਅਨਪੜ੍ਹਤਾ ਦੇ ਕਾਰਣ ਕਈ ਦਿਲਾਂ ਅੰਦਰ ਸਧਰਾਂ, ਚਾਉ ਤੇ ਸੰਦੇਸੇ ਬਿਨਾਂ ਖਿੜੇ (ਭਾਵ ਬਿਨਾ ਆਪਣੇ ਸਨੇਹੀਆਂ ਤਕ ਪੁਜੇ) ਡੋਡੀ ਦੇ ਰੂਪ ਵਿਚ ਹੀ ਮਨੁੱਖ ਦੀ ਅੰਤਮ ਘੜੀ ਨਾਲ ਕੁਮਲਾ ਜਾਂਦੇ ਹਨ।

ਕਾਂਡ ੨

# ਚਿੱਠੀਪੱਤਰ ਤੇ ਡਾਕਖਾਨੇ

ਜਿਵੇਂ ਮੇਰੇ ਇਕ ਡਾਕਟਰ ਮਿੱਤਰ ਜਦੋਂ ਵੀ ਅਖਬਾਰਾਂ ਜਾਂ ਰਸਾਲਿਆਂ ਲਈ ਕੋਈ ਮਜ਼ਮੂਨ ਲਿਖਦੇ ਹਨ ਤਾਂ ਸਦਾ ਹੀ ਇਸ ਵਾਕ ਨਾਲ "From time immemorial" ਭਾਵ, 'ਪਹਿਲੇ ਵਕਤਾਂ ਤੋਂ' ਜਾਂ 'ਬਾਬੇ ਆਦਮ ਦੇ ਵੇਲੇ ਤੋਂ', ਨਾਲ ਅਰੰਭਦੇ ਹਨ, ਤਿਊਂ ਹੀ ਇਹ ਕਾਂਡ ਲਿਖਣ ਲੱਗਿਆਂ ਮੈਂ ਅਨੁਭਵ ਕਰ ਰਹੀ ਹਾਂ ਕਿ ਕਿਉਂ ਨਾ ਉਨ੍ਹਾਂ ਦਾ ਕਮਾਇਆ ਹੋਇਆ ਇਹ ਵਾਕ ਮੈਂ ਵੀ ਵਰਤ ਲਵਾਂ।

ਪਹਿਲਿਆਂ ਵਕਤਾਂ ਵਿਚ ਲਿਖਤ ਦਾ ਹੁਨਰ ਪ੍ਰਚੱਲਤ ਨਹੀਂ ਸੀ। ਪੁਸਤਕਾਂ ਤੇ ਵਡੇ ਵਡੇ ਗ੍ਰੰਥ ਲਿਖੇ ਤਾਂ ਜ਼ਰੂਰ ਜਾਂਦੇ ਸਨ, ਪਰ ਟਾਵੇਂ ਟਾਵੇਂ। ਸੋ ਇਸੇ ਕਾਰਣ ਚਿੱਠੀ-ਪੱਤ੍ਰ ਦੀ ਥਾਂ ਉਸ ਸਮੇਂ ਸੁਖ-ਸੁਨੇਹਾਂ ਨੇ ਮਲੀ ਰਖੀ ... ਜਿਉਂ ਜਿਉਂ ਸਮਾਂ ਬੀਤਦਾ ਗਿਆ ਕੁਦਰਤ ਦੇ ਅਟੱਲ ਨਿਯਮਾਂ ਅਨੁਸਾਰ ਹਰ ਪਾਸੇ ਤਬਦੀਲੀ ਆਉਂਦੀ ਗਈ ... ਲਿਖਤ ਪੜ੍ਹਤ ਰਤਾ ਵਧੇਰੇ ਚਾਲੂ ਹੋ ਗਈ, ਪਰ ਤਾਂ ਵੀ ਚਿਠੀ-ਪੱਤ੍ਰ ਬਾਹਲਾ ਨਾ ਵਧਿਆ ਕਿਉਂ ਜੋ ਚਿੱਠੀਆਂ ਘੱਲਣ ਦਾ ਕੋਈ ਪ੍ਰਬੰਧ ਨਹੀਂ ਸੀ, ਬਿਨਾਂ ਉਸੇ ਸਾਧਨਾਂ ਦੇ ਕਿ ਜਿਨ੍ਹਾਂ ਰਾਹੀਂ ਅਗੇ ਸੁਖ ਸੁਨੇਹੇ ਭੇਜੇ ਜਾਂਦੇ ਸਨ ਹੁਣ ਚਿਠੀਆਂ ਘਲ ਦਿਤੀਆਂ ਜਾਂਦੀਆਂ। ਰਾਜੇ ...

ਮਹਾਰਾਜੇ ਸਦਾ ਤੋਂ ਹਰਕਾਰੇ ਰਖਦੇ ਆਏ ਹਨ। ਉਹ ਤਾਂ ਸਦਾ ਉਨ੍ਹਾਂ ਹੱਥੀਂ ਹੀ ਸੁਨੇਹੇ ਘਲਦੇ ਹਨ ਤੇ ਅਜ ਕਲ ਵੀ ਉਚੇਚੀਆਂ ਤੇ ਜ਼ਰੂਰੀ ਚਿਠੀਆਂ ਉਹ ਡਾਕ ਰਾਹੀਂ ਨਹੀਂ, ਸਗੋਂ ਹਰਕਾਰਿਆਂ ਹਥੀਂ ਘਲਦੇ ਹਨ, ਕਿਉਂ ਜੋ ਇਉਂ ਉਨ੍ਹਾਂ ਤੇ ਉਨ੍ਹਾਂ ਦੀ ਚਿਠੀ-ਪੱਤ੍ਰ ਦੇ ਸਤਿਕਾਰ ਵਿਚ ਵਾਧਾ ਹੁੰਦਾ ਹੈ।

ਸਾਡੇ ਭਾਰਤ ਵਰਸ਼ ਵਿਚ ਵਡੇ ਪੈਮਾਨੇ ਤੇ ਕਦੇ ਵੀ ਡਾਕ ਦਾ ਪ੍ਰਬੰਧ ਨਹੀਂ ਹੋਇਆ। ਸ਼ੇਰ ਸ਼ਾਹ ਸੂਰੀ (੧੫੪੦ ਤੋਂ ੧੫੪੫) ਨੇ ਕੁਝ ਇਸਤਰ੍ਹਾਂ ਦਾ ਉਪਰਾਲਾ ਕੀਤਾ ਸੀ, ਪਰ ਉਹ ਬਾਹਲਾ ਚਿਰ ਜੀਵਿਆ ਹੀ ਨਾਂਹ। ਉਸ ਤੋਂ ਮਗਰੋਂ ਜਦੋਂ ਅੰਗ੍ਰੇਜ਼ ਸਹਿਜੇ ਸਹਿਜੇ ਸਾਰੇ ਹਿੰਦ ਵਿਚ ਆਪਣੇ ਪੈਰ ਪਸਾਰ ਰਹੇ ਸਨ ਤਾਂ ਲਾਰਡ ਡਲਹੌਜ਼ੀ (੧੮੪੮-੧੮੫੬) ਦੇ ਸਮੇਂ ਵਿਚ ਜਿਥੇ ਉਸਨੇ ਰੇਲਾਂ, ਤਾਰਾਂ ਤੇ ਹੋਰ ਚੀਜ਼ਾਂ ਇਥੇ ਪ੍ਰਚੱਲ਼ਤ ਕੀਤੀਆਂ, ਉਥੇ ਡਾਕ ਦਾ ਵੀ ਪੱਕਾ ਪ੍ਰਬੰਧ ਕੀਤਾ।

ਡਾਕਖਾਨੇ ਅਜ ਕਲ ਦੇ ਜੀਵਨ ਦਾ ਇਕ ਲੋੜੀਂਦਾ ਅੰਗ ਬਣ ਗਏ ਹਨ। ਇਨ੍ਹਾਂ ਤੋਂ ਬਿਨਾਂ ਜੀਵਨ ਬਿਲਕੁਲ ਫਿੱਕਾ ਤੇ ਬੇ-ਅਰਥ ਹੈ। ਕਿਹਾ ਸਿਆਣਾ ਸਸਤਾ ਤੇ ਹੈਰਾਨ ਕਰਨ ਵਾਲਾ ਸਿਲਸਿਲਾ ਹੈ ਕਿ ਭਾਰਤ ਵਰਸ਼ ਦੀ ਕਿਸੇ ਨੁਕਰੇ ਚਿਠੀ ਘਲੋ, ਲਫ਼ਾਫ਼ਾ ਕੇਵਲ ਛੇ ਪੈਸੇ ਤੇ ਕਾਰਡ ਕੇਵਲ ਤਿੰਨ ਪੈਸੇ ਤੋਂ ਮਿਲ ਜਾਂਦਾ ਹੈ। ਵਡਮੁੱਲੀ ਤੋਂ ਵਡਮੁੱਲੀ ਚੀਜ਼ ਬੀਮਾ ਕਰਾ ਕੇ ਡਾਕਖਾਨੇ ਰਾਹੀਂ ਨਿਸਚਿੰਤ ਘਲੀ ਜਾ ਸਕਦੀ ਹੈ। ਡਾਕਖਾਨਿਆਂ ਦੀ ਹੋਂਦ ਨੇ ਝਬਦੇ ਹੀ ਚਿਠੀ-

ਪੱਤ੍ਰ ਲਿਖਣ ਵਿਚ ਅਸਗਾਹ ਵਾਧਾ ਕਰ ਦਿਤਾ ਹੈ। ਅ
ਕਲ ਜਿੰਨੀ ਚਿਠੀ-ਚਪੱਠੀ ਹੁੰਦੀ ਹੈ, ਮੈਨੂੰ ਪੂਰਨ ਵਿਸ਼ਵਾ
ਹੈ ਕਿ ਜੇ ਅਸੀ ਆਮ ਜਨਤਾ ਵਿਚੋਂ ਅਨਪੜ੍ਹਤਾ ਦੂਰ ਕ
ਦੇਈਏ ਤਾਂ ਇਸਤੋਂ ਕਈ ਗੁਣਾਂ ਵਧ ਜਾਵੇ।

ਅਜਕਲ ਦੇ ਡਾਕ ਦੇ ਸਿਲਸਿਲੇ ਨੇ ਦੂਰ ਦੁਰ
ਦਿਆਂ ਦੇਸਾਂ ਨੂੰ ਵੀ ਨੇੜੇ ਲੈ ਆਂਦਾ ਹੈ ਤੇ ਹੁਣ ਹਵਾਈ ਡਾ
ਦੇ ਰਾਹੀਂ ਤਾਂ ਵਿਥ ਕੋਈ ਅਰਥ ਹੀ ਨਹੀਂ ਰਖਦੀ। ਦੂ
ਤੋਂ ਦੂਰ ਦੇਸ਼ਾਂ ਤੋਂ ਕੁਝ ਦਿਨਾਂ ਦੇ ਅੰਦਰ ਸੁਖ ਸੁਨੇਹੇ ਤੇ ਵਸ
ਆਦਿ ਆ ਜਾ ਸਕਦੀਆਂ ਹਨ।

ਡਾਕਖਾਨੇ ਬਾਹਲਾ ਸਾਕਾਂ ਸਨਬੰਧੀਆਂ ਤੇ ਸੱਜਣ
ਮਿੱਤਰਾਂ ਦੀ ਚਿਠੀ ਪੱਤ੍ਰ ਉਤੇ ਨਿਰਭਰ ਨਹੀਂ, ਸਗੋਂ ਉਨ੍ਹ
ਦੀ ਵਧੇਰੇ ਆਮਦਨ ਵਪਾਰੀਆਂ ਦੀ ਨਿਤ ਦਿਹਾੜੇ ਦੀ ਕਾ
ਵਿਹਾਰ ਸਬੰਧੀ ਚਿਠੀ ਪੱਤ੍ਰ ਤੋਂ ਹੈ। ਡਾਕਖਾਨਿਆਂ
ਪਹਿਲੇ ਵਕਤਾਂ ਦੇ ਟਾਕਰੇ ਵਿਚ ਦੇਸ਼ ਦੇ ਕਾਰ ਵਿਹਾਰ ਵਿ
ਇਨਕਲਾਬ ਲਿਆ ਦਿਤਾ ਹੈ। ਵਪਾਰੀ ਘਰ ਬੈਠਿਆਂ
ਚਿਠੀ ਪੱਤ੍ਰ ਰਾਹੀਂ ਅੱਡ ਅੱਡ ਮੰਡੀਆਂ ਦੇ ਭਾ ਮੰਗਾਉਂਦੇ
ਦਸਦੇ ਤੇ ਸੌਦੇ ਕਰਦੇ ਹਨ। ਚਿਠੀ-ਪੱਤ੍ਰ ਰਾਹੀਂ ਇ
ਉਨ੍ਹਾਂ ਦਾ ਕਿੰਨਾ ਸਮਾਂ ਤੇ ਖਰਚ ਬਚ ਜਾਂਦਾ ਹੈ ਤੇ ਨਾਲ
ਆਉਣ ਜਾਣ ਦੇ ਸਫ਼ਰ ਦੀਆਂ ਔਕੜਾਂ ਵੀ ਨਹ
ਝਾਗਣੀਆਂ ਪੈਂਦੀਆਂ।

## ਕਾਂਡ ੩

# ਪੁਰਾਣਾ ਖ਼ਤ ਪੱਤਰ

ਜਿਉਂ ਹੀ ਮਾਤਾ ਪਿਤਾ ਤੇ ਆਂਢ ਗੁਆਂਢ ਦਾ ਪ੍ਰਭਾਵ ਬੱਚਿਆਂ ਉਤੇ ਪੈਂਦਾ ਹੈ ਤਿਉਂ ਹੀ ਸਾਡੀ ਰਹਿਣੀ ਬਹਿਣੀ ਸਾਡੇ ਆਲੇ ਦੁਆਲੇ ਤੇ ਵਾਯੂ-ਮੰਡਲ ਦਾ ਅਸਰ ਸਾਡੀ ਲੇਖਣੀ, ਸਾਹਿੱਤ ਤੇ ਜਜ਼ਬਿਆਂ ਉਤੇ ਹੁੰਦਾ ਹੈ।

ਅੱਜ ਤੋਂ ਚੋਖਾ ਸਮਾਂ ਪਹਿਲੇ ਸਾਡੇ ਲੋਕਾਂ ਦੀ ਰਹਿਣੀ ਬਹਿਣੀ ਖੁਲ੍ਹੀ ਡੁਲ੍ਹੀ, ਬੋਲ ਚਾਲ ਠੁਲ੍ਹੀ ਤੇ ਪਹਿਰਾਵਾ ਝਲ-ਵਲੱਲਾ ਸੀ। ਰੁਝੇਵਾਂ ਘਟ ਸੀ, ਅਕੇਵਾਂ ਕਿਤੇ ਦਿਸਦਾ ਨਹੀਂ ਸੀ, ਜਾਂ ਅਜ ਕਲ ਦੇ ਸ਼ਬਦਾਂ ਵਿਚ ਇਉਂ ਆਖ ਲਵੋ ਕਿ ਉਦੋਂ ਲੋਕਾਂ ਨੂੰ ਸਮੇਂ ਦੀ ਕਦਰ ਹੀ ਨਹੀਂ ਸੀ। ਜੇ ਗੱਲਾਂ ਮਾਰਨ ਲਗਦੇ ਤਾਂ ਸਾਰਾ ੨ ਦਿਨ ਗੱਪਾਂ ਵਿਚ ਹੀ ਗੁਜ਼ਰ ਜਾਂਦਾ। ਜਾਊ ਇੰਨੇ ਸਨ ਕਿ ਜੇ ਕਿਸੇ ਰਾਹੀ ਨੇ ਕਿਸੇ ਦੇ ਘਰ ਜਾਂ ਥਹੁ ਟਿਕਾਣੇ ਦਾ ਪਤਾ ਪੁਛਿਆ ਤਾਂ ਕੇਵਲ ਇਸ਼ਾਰੇ ਨਾਲ ਦੱਸ ਦੇਣ ਦੀ ਥਾਂ ਨਾਲ ਟੁਰ ਪੈਂਦੇ ਤੇ ਤੋੜ ਅਪੜਾ ਆਉਂਦੇ। ਇਨ੍ਹਾਂ ਸਾਰੀਆਂ ਗੱਲਾਂ ਦਾ ਪ੍ਰਭਾਵ ਉਦੋਂ ਦੀ ਲਿਖਤ ਉਤੇ ਪੈਂਦਾ ਸੀ, ਇਸੇ ਲਈ ਤਾਂ ਪੁਰਾਣੀ ਲਿਖਤ ਲੰਮੀ ਤੇ ਕੁਝ ਬੇਥਵੀ ਜੇਹੀ ਹੁੰਦੀ ਸੀ। ਚਿਠੀਆਂ ਵੀ ਬੜੀਆਂ ਲੰਮੀਆਂ ਲੰਮੀਆਂ ਹੁੰਦੀਆਂ ਸਨ। ਹੋਰ ਤਾਂ ਹੋਰ ਸੰਬੋਧਨ ਦੇ ਸ਼ਬਦ ਹੀ ਕਈ ਲਾਈਨਾਂ ਮੱਲ ਲੈਂਦੇ ਸਨ, ਜਿਹਾ ਕਿ:—

"ਲਿਖਤੁਮ ਰਾਮ ਪਿਆਰੀ, ਪਾਸੇ ਮੇਰੀ ਪਰਮ

ਪਿਆਰੀ, ਅੱਖੀਆਂ ਦਾ ਤਾਰਾ, ਦਿਲੇ ਦਾ ਸੋਰਠਾ, ਕਲੇ
ਦੀ ਟੁਕੜੀ, ਹਰ ਦਮ ਯਾਦ ਆਉਣ ਵਾਲੀ ਪਿਆਰੀ ਪੁ
ਵੀਰਾਂ ਵਾਲੀ ਜੀਉ............"

ਪੰਜਾਬੀ ਬੋਲੀ ਵਿਚ ਲੰਮਿਆਈ ਕੁਝ ਤਾਂ ਸੁਭਾਵ
ਹੀ ਉੱਪਰ ਦਸੇ ਅਸਰਾਂ ਹੇਠ ਆਈ ਤੇ ਕੁਝ ਫ਼ਾਰਸੀ ਬੋ
ਦੇ ਪ੍ਰਭਾਵ ਕਰਕੇ ਫ਼ਾਰਸੀ ਤੇ ਉਰਦੂ ਵਿਚ ਤਾਂ ਖਾਸ ਕ
ਸੰਬੋਧਨ ਦੇ ਸ਼ਬਦ, 'ਬ-ਹਜ਼ੂਰ, ਫ਼ੈਜ਼ ਗੰਜੂਰ, ਜਨਾਬ ਵਾ
ਸ਼ਾਨ" ਆਦਿ ਬਹੁਤੀ ਥਾਂ ਮੱਲਦੇ ਸਨ ਅਤੇ ਚਿੱਠੀ
ਇੰਨੀਆਂ ਲੰਮੀਆਂ ਲਿਖੀਆਂ ਜਾਂਦੀਆਂ ਸਨ ਕਿ ਸ
ਚਿੱਠੀ ਵਿਚੋਂ ਮਤਲਬ ਦੀ ਗਲ ਲਭਣੀ ਉੱਨੀ ਹੀ ਔ
ਹੁੰਦੀ ਸੀ, ਜਿਵੇਂ ਤੂੜੀ ਦੇ ਤਰੰਗੜ ਵਿਚੋਂ ਸੂਈ ਲੱਭਣੀ।
ਅਸੀਂ ਆਪਣੇ ਛੇਵੇਂ ਤੇ ਦਸਵੇਂ ਗੁਰੂ ਸਾਹਿਬਾਨ ਦੇ ਖ
ਵਲ ਵੇਖੀਏ ਤਾਂ ਉਹ ਵੀ ਲੰਮੇ ਹੁੰਦੇ ਸਨ, ਪਰ ਉਨ੍ਹਾਂ ਵਿ
ਗੁਣ ਇਹ ਹੁੰਦਾ ਸੀ ਕਿ ਚਿਠੀ ਦੇ ਆਰੰਭ ਵਿਚ ਸਭ
ਉਤੇ ਹੇਠ ਲਿਖੀ ਜਾਣ ਵਾਲੀ ਚਿਠੀ ਦਾ ਸੰਖੇਪ ਭਾਵ
ਦਿਤਾ ਜਾਂਦਾ ਸੀ, ਤਾਂ ਜੋ ਮਤਲਬ ਦੀ ਗੱਲ ਲੰਮੀ ਚਿ
ਪੜ੍ਹਦਿਆਂ ਕਿਤੇ ਪੜ੍ਹਨ ਵਾਲੇ ਦੀਆਂ ਅੱਖਾਂ ਤੋਂ ਓਹਲੇ
ਨਾ ਹੋ ਜਾਵੇ। ਪੰਜਾਬੀ ਬੋਲੀ ਵੀ ਉਨ੍ਹਾਂ ਹੀ ਲੀਹਾਂ ਉ
ਚੱਲੀ ਜਿਹਾ ਕਿ ਨਮੂਨੇ ਵਜੋਂ ਹੇਠ ਦਿਤੀ ਚਿਠੀ ਤੋਂ ਪ
ਚਲਦਾ ਹੈ:-

"ਲਿਖਤੁਮ ਮਾਇਆਵੰਤੀ, ਪਾਸੇ ਮੇਰੀ ਪਰ
ਪਿਆਰੀ, ਇਕ ਪਲ ਨਾ ਵਿਸਾਰੀ, ਅੱਖੀਆਂ ਦਾ ਚਾਨ
ਦਿਲੇ ਦਾ ਸੋਰਠਾ, ਕਲੇਜੇ ਦੀ ਟੁਕੜੀ, ਹਰਦਮ ਯਾ

ਆਉਣ ਵਾਲੀ ਮੇਰੀ ਪਿਆਰੀ ਪੁਤ੍ਰੀ ਹਰਬੰਸ ਜੀ। ਇਥੇ ਖੈਰ ਖ਼ਰੀਅਤ ਹੈ, ਆਪ ਦਾ ਸੁਖ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੀਲੇ ਘੋੜੇ ਵਾਲੇ, ਚਿੱਟਿਆਂ ਬਾਜਾਂ ਵਾਲੇ ਸੱਚੇ ਪਾਤਸ਼ਾਹ ਜੀ ਪਾਸੋਂ ਮੰਗਦੀ ਹਾਂ। ਹੋਰ ਜੀ ਤੁਸੀ ਚਿਠੀ ਛੇਤੀ ਛੇਤੀ ਪਾਇਆ ਕਰੋ। ਕਈ ਵਰ੍ਹੇ ਹੀ ਬੀਤ ਗਏ ਹਨ ਤੁਹਾਡੀ ਕੋਈ ਚਿਠੀ ਨਹੀਂ ਆਈ, ਦਿਲ ਡਾਢਾ ਹੁਸੜ ਗਿਆ ਹੈ, ਸੁਫਨਿਆਂ ਵਿਚ ਵੀ ਮੈਨੂੰ ਤੁਸੀ ਹੀ ਦਿਸਦੇ ਰਹਿੰਦੇ ਹੋ। ਪਿਆਰੀ ਬੱਚੀ ਜੀ ! ਮੈਂ ਤੁਹਾਡੇ ਬਿਨਾਂ ਡਾਢੀ ਓਦਰ ਗਈ ਹਾਂ। ਹੋਰ ਜੀ ਬੱਚੀ ਜੀ ਕਦਣ ਮਿਲਸੋ ? ਮੈਂ ਹਰ ਵੇਲੇ ਤੁਹਾਨੂੰ ਹੀ ਯਾਦ ਕਰਦੀ ਰਹਿੰਦੀ ਹਾਂ। ਕਿਹੜਿਆਂ ਦੇਸਾਂ ਵਿਚ ਜਾ ਵਸੇ ਹੋ ? ਮੈਂ ਤਾਂ ਤੁਹਾਡਿਆਂ ਮੂੰਹਾਂ ਨੂੰ ਸਹਿਕ ਗਈ ਹਾਂ। ਬੱਚੀ ਜੀ ਤੁਸਾਂ ਕਿਥੇ ਜਾ ਡੇਰੇ ਲਾਏ ਨੇ ਪ੍ਰਦੇਸਾਂ ਵਿਚ ! ਹੋਰ ਜੀ ਇਥੇ ਸੁਖ ਸਾਂਦ ਹੈ, ਤੁਸਾਂ ਆਪਣਾ ਹਾਲ ਲਿਖਣਾ। ਬੱਚੀ ਜੀ ਜਿੰਦਰੀ ਦਾ ਕੀ ਹਾਲ ਹੈ ? ਜਿੰਦਰੀ ਨੂੰ ਘੁਟ ਘੁਟ ਕੇ ਪਿਆਰ ਦੇਣੇ ! ਹੁਣ ਤਾਂ ਵੱਡੀ ਹੋ ਗਈ ਹੋਸੀ । ਉਸਨੂੰ ਬਹੁਤ ਬਹੁਤ ਪਿਆਰ ਕਰਨਾ। ਪ੍ਰਤਾਪ ਸਿੰਘ ਹੁਰਾਂ ਨੂੰ ਅਸੀਸ ਦੇਣੀ। ਬੱਚੀ ਜੀ ਮੈਂ ਡਾਢੀ ਓਦਰ ਗਈ ਹਾਂ, ਹਰ ਵੇਲੇ ਮਾਲਾ ਦੇ ਮਣਕੇ ਵਾਂਗ ਤੁਹਾਨੂੰ ਸਿਮਰਦੀ ਰਹਿੰਦੀ ਆਂ।

ਤੁਹਾਡੀ ਵਿਛੜੀ ਹੋਈ ਮਾਂ,

ਮਾਇਆ ਵੰਤੀ

---

ਕਾਂਡ ੪.

# ਸੰਖੇਪਤਾ

ਵਰਤਮਾਨ ਦੁਨੀਆਂ ਬੜੀ ਬਦਲ ਚੁਕੀ ਹੈ। ਹਰ ਕੋਈ ਆਪਣੇ ਆਪ ਨੂੰ ਬੜਾ ਰੁਝਿਆ ਹੋਇਆ ਅਨੁਭਵ ਕਰਦਾ ਹੈ। ਕਿਸੇ ਨੂੰ ਕੁਝ ਸਮਾਂ ਦੇਣ ਲਈ ਜਾਂ ਕੰਮ ਕਰਨ ਲਈ ਆਖੋ ਤਾਂ ਉਤ੍ਰ ਮਿਲਦਾ ਹੈ: "ਮੇਰੇ ਕੋਲ ਇਨਾ ਸਮਾਂ ਕਿਥੇ? ਮੈਨੂੰ ਤਾਂ ਮਰਣ ਦੀ ਵੀ ਵੇਹਲ ਨਹੀਂ।" ਕਿਸੇ ਬੱਚੇ ਨੂੰ ਹੀ ਕੁਝ ਕਹਿ ਕੇ ਤਕ ਲਵੋ, ਉਹ ਵੀ ਇਹੋ ਆਖੇਗਾ: "ਮੈਨੂੰ ਫਲਾਣਾ ਕੰਮ ਹੈ, ਮੈਂ ਹਾਲੀ ਆਹ ਕਰਨਾ ਹੈ, ਓਹ ਕਰਨਾ ਹੈ" ਇਤ ਆਦਿ।

ਅੱਜ ਕੋਈ ਰਾਹੀ ਕਿਸੇ ਤੋਂ ਕਿਸੇ ਥੌਹ ਟਿਕਾਣੇ ਦਾ ਖੜਾ ਪੁਛੇ ਤਾਂ ਨਾਲ ਜਾ ਕੇ ਦਸਣਾ ਤਾਂ ਕਿਤੇ ਰਿਹਾ, ਬਾਹਲੇ ਤਾਂ ਆਪਣੇ ਆਪ ਨੂੰ ਬਹੁਤ ਰੁਝਿਆ ਸਮਝ ਕੇ ਅਗਲੇ ਦੀ ਗੱਲ ਹੀ ਅਣਸੁਣੀ ਕਰ ਛਡਣਗੇ ਜਾਂ ਪਤਾ ਹੁੰਦਿਆਂ ਹੋਇਆਂ ਵੀ ਆਪਣੀ ਅਣਜਾਣਤਾ ਪ੍ਰਗਟ ਕਰਦੇ ਹੋਏ ਕੰਨੀ ਕਤਰਾ ਜਾਣਗੇ। ਜੇ ਕੋਈ ਬਹੁਤੀ ਕਰੇਗਾ ਤਾਂ ਇਸ਼ਾਰਿਆਂ ਨਾਲ ਦਸ ਕੇ ਟਾਲਣ ਦੀ ਕਰੇਗਾ। ਕਈ ਇਸ ਨੂੰ ਆਉ-ਭਗਤ ਤੋਂ ਕੋਰਾ-ਪਣ ਦਸ ਕੇ ਕੋਸਦੇ ਹਨ, ਪਰ ਇਹ ਗੱਲ ਇਉਂ ਨਹੀਂ, ਸਾਰੀ ਚੀਜ਼ ਦਾ ਮੁਢ ਤਾਂ ਰੁਝੇਵਾਂ ਹੈ।

ਅੱਜ ਦੀ ਦੁਨੀਆਂ ਵਿਚ ਰੁਝੇਵਾਂ ਹੈ, ਅਕੇਵਾਂ ਹੈ।

ਹਰ ਕੋਈ ਤੁਹਾਡੀ ਲੰਮੀ ਚੌੜੀ ਗੱਲ ਸੁਣਨ ਤੋਂ ਕੰਨੀ ਕਤਰਾਏਗਾ, ਤੁਹਾਡੇ ਲੰਮੇ ਵਖਿਆਨ ਸੁਣਨ ਲਈ ਅਜ ਕਲ ਦੀ ਜਨਤਾ ਕੋਲ ਸਮਾਂ ਨਹੀਂ, ਤੁਹਾਡੇ ਲੰਮੇ ਚਿਠੇ ਕੋਈ ਨਹੀਂ ਪੜ੍ਹੇਗਾ। (ਇਸ ਪੁਸਤਕ ਵਿਚ ਪਾਠਕ ਅੱਗੇ ਚਲਕੇ ਦੇਖਣਗੇ ਕਿ ਕਈ ਚਿਠੀਆਂ ਲੰਮੀਆਂ ਦਿਤੀਆਂ ਹਨ, ਪਰ ਉਹ ਲੰਮੀਆਂ ਇਸ ਲਈ ਹਨ ਕਿ ਉਨ੍ਹਾਂ ਵਿਚ ਕੁਝ ਨੁਕਤੇ ਹਨ ਜਿਹੜੇ ਬੜੇ ਜ਼ਰੂਰੀ ਤੇ ਭਾਵਪੂਰਤ ਹਨ ਅਤੇ ਉਸ ਤੋਂ ਵਧ ਜਿਸ ਵੱਲੋਂ ਤੇ ਜਿਸ ਵੱਲ ਹਨ ਉਨ੍ਹਾਂ ਦੇ ਨਿਜੀ ਮਤਲਬ ਦੀਆਂ ਹਨ। ਪੰਜਾਬੀ ਸਾਹਿਤ ਵਿਚ ਇਹੋ ਜੇਹੀਆਂ ਚਿਠੀਆਂ ਦੀ ਅਣਹੋਂਦ ਨੇ ਮੈਨੂੰ ਇਹੋ ਜਹੀਆਂ ਖਿਆਲ-ਉਪਜਾਊ ਚਿਠੀਆਂ ਇਸ ਪੁਸਤਕ ਵਿਚ ਦੇਣ ਲਈ ਪ੍ਰੇਰਿਆ ਹੈ)। ਅਜ ਕਲ ਲੋਕੀ ਛੇਤੀ ਅਕ ਜਾਂਦੇ ਹਨ। ਜੋ ਗੱਲ ਕਰਨੀ ਹੋਵੇ ਸੰਖੇਪ ਕਰੋ, ਕਿਉਂ ਜੋ ਕਿਸੇ ਕੋਲ ਵਿਅਰਥ ਗੁਆਉਣ ਲਈ ਵਾਧੂ ਸਮਾਂ ਨਹੀਂ। ਇਸ ਰੁਝੇਵੇਂ ਨੇ ਸਾਡੇ ਜੀਵਨ ਦੇ ਹਰ ਪਾਸੇ ਤੇ ਚੋਖਾ ਪ੍ਰਭਾਵ ਪਾਇਆ ਹੈ। ਅਜ ਕਲ ਲੰਮੇ ਨਾਵਲ ਪੜ੍ਹਨ ਲਈ ਲੋਕਾਂ ਕੋਲ ਸਮਾਂ ਨਹੀਂ। ਵੱਡੇ ਨਾਟਕਾਂ ਦੀ ਥਾਂ ਇਕ-ਅੰਗੀ ਨਾਟਕਾਂ ਨੇ ਮਲ ਲਈ ਹੈ। ਲੰਮੀਆਂ ਚੌੜੀਆਂ ਕਹਾਣੀਆਂ ਦੀ ਥਾਂ ਛੋਟੀਆਂ ਕਹਾਣੀਆਂ ਨੂੰ ਸਲਾਹਿਆ ਤੇ ਅਪਣਾਇਆ ਜਾ ਰਿਹਾ ਹੈ। ਲੋਕਾਂ ਦਾ ਪਹਿਰਾਵਾ ਪਹਿਲੇ ਨਾਲੋਂ ਸੰਖਿਪਤ ਹੋ ਗਿਆ ਹੈ। ਹੁਣ ਪਗੌੜਾਂ ਤੇ ਖੁਲ੍ਹੇ ਖੁਲ੍ਹੇ ਕਪੜਿਆਂ ਦੀ ਥਾਂ ਹੌਲੇ ਫੁਲ ਤੇ ਜੁਸੇ ਨਾਲ ਜੁਸੇ ਦੀ ਬਣਤਰ ਅਨੁਸਾਰ ਬਣੇ ਕਪੜੇ ਪਾਏ ਜਾਂਦੇ ਹਨ। ਬਾਹਲਾ ਖਾਣ ਦੀ ਥਾਂ ਥੋਹੜਾ ਖਾਣ ਨੂੰ ਸਭਿਅਤਾ ਦੀ ਨਿਸ਼ਾਨੀ ਸਮਝਿਆ

ਜਾਂਦਾ ਹੈ। ਹੋਰ ਤਾਂ ਹੋਰ ਸਿਨੇਮੇ ਵਿਚ ਦਿਲ-ਪਰਚਾਵੇ ਲਈ ਜਿਹੜੇ ਤਿੰਨ ਘੰਟੇ ਖਰਚ ਹੁੰਦੇ ਹਨ ਉਹ ਵੀ ਲੋਕਾਂ ਨੂੰ ਭਾਰੂ ਜਾਪਣ ਲਗ ਪਏ ਹਨ ਤੇ ਉਨ੍ਹਾਂ ਨੂੰ ਘਟਾਉਣ ਦੀ ਮੰਗ ਕੀਤੀ ਜਾ ਰਹੀ ਹੈ।

ਇਸ ਰੁਝੇਵੇਂ ਤੇ ਅਕੇਵੇਂ ਦੇ ਆਲੇ ਦੁਆਲੇ ਨੇ ਚਿਠੀ ਪੱਤ੍ਰ ਉਤੇ ਵੀ ਪੂਰਾ ਪੂਰਾ ਅਸਰ ਪਾਇਆ ਹੈ ਤੇ ਅਜ ਕਲ ਵਧ ਤੋਂ ਵਧ ਮਤਲਬ ਘਟ ਤੋਂ ਘਟ ਸਰਲ ਸ਼ਬਦਾਂ ਵਿਚ ਪ੍ਰਗਟ ਕਰਨ ਨੂੰ ਸਿਆਣਪ, ਸੁਘੜਤਾ ਤੇ ਸਭਿਅਤਾ ਦਾ ਚਿਨ੍ਹ ਸਮਝਿਆ ਜਾਂਦਾ ਹੈ। ਅਜ ਕਲ ਚਿੱਠੀ ਲਿਖਣ ਦਾ ਢੰਗ ਬਿਲਕੁਲ ਸਾਦਾ ਤੇ ਸੰਖੇਪ ਹੋ ਚੁਕਾ ਹੈ।

ਸ਼ੈਕਸਪੀਅਰ ਨੇ ਸੰਖੇਪਤਾ ਨੂੰ ਸਿਆਣਪ ਦਾ ਤਤ ਦਸਿਆ ਹੈ, ਪਰ ਉਸ ਨੂੰ ਇਉਂ ਕਿਉਂ ਆਖਣਾ ਪਿਆ ? ਮੇਰੀ ਜਾਚੇ ਤਾਂ ਆਉਣਵਾਲੇ ਸਮੇਂ ਦੇ ਪ੍ਰੋਰ ਰੁਝੇਵੇਂ ਤੇ ਅਕੇਵੇਂ ਦੀ ਸੋਝੀ ਨੇ ਇੱਨਾਂ ਸਮਾਂ ਪਹਿਲਾਂ ਉਸ ਤੋਂ ਇਉਂ ਅਖਵਾਇਆ।

---

ਕਾਂਡ ੫

# ਚਿੱਠੀ ਪੱਤਰ ਦੀ ਮਹਾਨਤਾ

ਯੋਗ ਚਿਠੀ ਪੱਤਰ ਕਰ ਸਕਣਾ ਵੀ ਇਕ ਖਾਸ ਗੁਣ ਸਮਝਿਆ ਜਾਂਦਾ ਹੈ। ਅਜ ਕਲ ਦੇ ਝੰਬੇਲਿਆਂ ਦੀ ਦੁਨੀਆਂ ਵਿਚ ਚਿਠੀ ਪੱਤ੍ਰ ਕਰਨ ਤੋਂ ਬਿਨਾਂ ਝਟ ਵੀ ਨਹੀਂ ਟਪ ਸਕਦਾ ਜਾਂ ਦੂਜੇ ਅੱਖਰਾਂ ਵਿਚ ਇਉਂ ਕਹਿ ਲਓ ਕਿ ਅੱਜ

ਕਲ ਦੀ ਵਿਸ ਆਉਂਦੀ ਦੁਨੀਆਂ ਦੀ ਉਸਾਰੀ ਹੀ ਚਿਠੀ-ਪੱਤ੍ਰ ਦੇ ਉਤੇ ਹੈ ਤੇ ਇਸ ਲਈ ਚੰਗੀ ਚਿਠੀ ਪੱਤ੍ਰ ਕਰ ਸਕਣ ਵਾਲੇ ਨੂੰ ਇਕ ਹੁਨਰ ਦਾ ਮਾਲਕ ਸਮਝਿਆ ਜਾਂਦਾ ਹੈ। ਰੋਜ਼ ਅਸੀਂ ਅਖਬਾਰਾਂ ਵਿਚ ਚਿਠੀ ਪੱਤਰ ਤੋਂ ਚੰਗੇ ਜਾਣੂਆਂ ਦੀਆਂ ਮੰਗਾਂ ਪੜ੍ਹਦੇ ਹਾਂ।

ਚੰਗੇ ਚਿਠੀ ਪੱਤ੍ਰ ਦੀ ਮਹਾਨਤਾ ਹੇਠ ਦਿਤੀ ਇਕ ਨਿਕੀ ਜੇਹੀ ਸੱਚੀ ਘਟਨਾ ਤੋਂ ਪਰਤੱਖ ਪਈ ਦਿਸਦੀ ਹੈ। ਸਾਡੇ ਇਕ ਸਨੇਹੀ ਸਰਕਾਰੀ ਠੇਕੇਦਾਰ ਹਨ। ਉਨ੍ਹਾਂ ਵੱਡੀ ਜੇਹਲ ਬਨਾਣ ਦਾ ਠੇਕਾ ਲਿਆ। ਉਨ੍ਹੀਂ ਦਿਨੀਂ ਉਨ੍ਹਾਂ ਕੋਲ ਚੰਗਾ ਚਿਠੀ-ਪੱਤਰ ਕਰ ਸਕਣ ਵਾਲਾ ਬਾਬੂ ਨਹੀਂ ਸੀ। ਆਮ ਝਟ-ਲੰਘਾਊ ਚਿਠੀ ਪੱਤਰ ਹੁੰਦੀ ਰਹੀ। ਕੁਝ ਚਿਰ ਲਈ ਤਾਂ ਇਉਂ ਨਿਭਦੀ ਗਈ, ਪਰ ਛੇਤੀ ਹੀ ਸਰਕਾਰੀ ਦਫ਼ਤਰ ਵਾਲਿਆਂ ਨੇ ਤੰਗ ਆ ਕੇ ਲਿਖ ਭੇਜਿਆ ਕਿ ਚਿਠੀ-ਪੱਤਰ ਠੀਕ ਨਹੀਂ ਹੋ ਰਿਹਾ ਤੇ ਛੇਤੀ ਇਸ ਦਾ ਯੋਗ ਪ੍ਰਬੰਧ ਕੀਤਾ ਜਾਵੇ। ਜਦ ਇਸ ਤੋਂ ਉਪਰੰਤ ਵੀ ਛੇਤੀ ਕੋਈ ਪ੍ਰਬੰਧ ਨਾ ਹੋਇਆ ਤਾਂ ਆਖ਼ਰ ਸਰਕਾਰੀ ਦਫ਼ਤਰ ਵਾਲਿਆਂ ਲਿਖ ਘਲਿਆ ਕਿ ਜੇ ਇਹੋ ਜੇਹੀ ਚਿਠੀ ਚੁਪੱਠੀ ਹੁੰਦੀ ਰਹੀ ਤਾਂ ਅਗੋਂ ਲਈ ਅਸੀਂ ਤੁਹਾਨੂੰ ਠੇਕੇ ਦਿਤੇ ਜਾਣ ਉਤੇ ਵਿਚਾਰ ਕਰਨ ਲਈ ਮਜਬੂਰ ਹੋਵਾਂਗੇ।

ਜਿਵੇਂ ਆਖਦੇ ਹਨ "ਚੇਹਰਾ ਦਿਲ ਦਾ ਸ਼ੀਸ਼ਾ ਹੁੰਦਾ ਹੈ", ਤਿਵੇਂ ਚਿਠੀ, ਲਿਖਣ ਵਾਲੇ ਦੀ ਯੋਗਤਾ ਦਾ ਸ਼ੀਸ਼ਾ ਹੁੰਦੀ ਹੈ। ਸੁਚੱਜੀ ਤੇ ਸੰਖੇਪ ਚਿਠੀ ਤੋਂ ਲਿਖਣ ਵਾਲੇ ਦੀ

ਸੁਚੱਜਤਾ ਪਈ ਦਿਸਦੀ ਹੈ ਤੇ ਚਿਠੀ ਵਿਚ ਨਿਕੀਆਂ ਨਿਕੀਆ ਊਣਤਾਈਆਂ ਅਗਲੇ ਦੀ ਲਾ-ਪ੍ਰਵਾਹੀ ਤੇ ਕੁਚੱਜਤ ਦਰਸਾਉਂਦੀਆਂ ਹਨ। ਕਿਸੇ ਨੂੰ ਪ੍ਰਭਾਵ ਪੂਰਤ ਚਿਠੀ ਲਿਖ ਸਦਾ ਲਈ ਉਸ ਨੂੰ ਆਪਣਾ ਬਣਾ ਸਕਦੇ ਹੋ ਅਤੇ ਗੁਸਤਾ ਤੇ ਕੌੜੀ ਚਿਠੀ ਆਪਣਿਆਂ ਨੂੰ ਵੀ ਬਗਾਨਾ ਬਣਾ ਦੇਂਦੀ ਹੈ ਕਾਰ ਵਿਹਾਰ ਵਿਚ ਚੰਗੀ ਚਿਠੀ ਗਾਹਕ ਬਣਾਂਦੀ ਤੇ ਕੁਚੱਜ ਗਾਹਕ ਗਵਾਂਦੀ ਹੈ। ਚੰਗੀ ਚਿਠੀ ਵੀ ਇਕ ਪ੍ਰਕਾਰ ਦ ਖਟਾਊ ਕਨਵੈਸਿੰਗ ਹੁੰਦੀ ਹੈ।

ਚੰਗਾ ਚਿਠੀ ਪੱਤਰ ਕਰ ਸਕਣਾ ਕੋਈ ਔਖਾ ਨਹੀਂ ਪਰ ਇਉਂ ਕਰਨ ਲਈ ਚਿਠੀ ਪੱਤਰ ਦੇ ਨਿਯਮਾਂ ਤੋਂ ਜਾਣੂ ਹੋਣਾ ਤੇ ਅਭਿਆਸ ਕਰਨਾ ਜ਼ਰੂਰੀ ਹੈ।

ਪੰਜਾਬੀ ਬੋਲੀ ਵਿਚ ਚਿਠੀ-ਪੱਤ੍ਰ ਦੀ ਅੰਗ੍ਰੇਜ਼ੀ ਦੇ ਤੁਲ ਮਹਾਨਤਾ ਨਾ ਹੋਣ ਦੇ ਕਈ ਇਕ ਕਾਰਣ ਹਨ, ਜਿਹਾ ਕਿ ਪੰਜਾਬੀ ਬੋਲੀ ਰਾਜ-ਬੋਲੀ ਨਹੀਂ ਤੇ ਇਸੇ ਲਈ ਨਾ ਕਚਹਿਰੀ, ਸਰਕਾਰੀ ਦਫ਼ਤਰਾਂ ਤੇ ਆਮ ਦੇਸੀ ਜਾਂ ਬਦੇਸ਼ੀ ਫ਼ਰਮਾਂ ਨਾਲ ਪੰਜਾਬੀ ਵਿਚ ਚਿਠੀ-ਪੱਤਰ ਦੀ ਲੋੜ ਭਾਸਦੀ ਹੈ ਤੇ ਨਾ ਹੀ ਸਕਦੀ ਹੈ, ਇਸੇ ਲਈ ਪੰਜਾਬੀ ਬੋਲੀ ਵਿਚ ਇਸ ਪਾਸੇ ਧਿਆਨ ਨਹੀਂ ਦਿਤਾ ਗਿਆ। ਹੁਣ ਜਿਉਂ ਹੀ ਪੰਜਾਬੀ ਬੋਲੀ ਪ੍ਰਫੁੱਲਤ ਹੋ ਰਹੀ ਹੈ ਤੇ ਨਾਲ ਹੀ ਥਾਉਂ ਥਾਈਂ ਇਸ ਨੂੰ ਅਪਨਾਣ ਤੇ ਵਰਤਣ ਦੇ ਜਤਨ ਕੀਤੇ ਜਾ ਰਹੇ ਹਨ, ਤਿਉਂ ਹੀ ਇਸ ਪਾਸੇ ਵੀ ਧਿਆਨ ਦਿਤਾ ਜਾ ਰਿਹਾ ਹੈ।

———

## ਕਾਂਡ ੬

# ਕੁਝ ਲੋੜੀਂਦੀਆਂ ਗੱਲਾਂ

ਕਿਸੇ ਵੀ ਕੰਮ ਵਿਚ ਨਿਪੁੱਨਤਾ ਪਰਾਪਤ ਕਰਨ ਲਈ ਅਟੁੱਟ ਅਭਿਆਸ ਦੀ ਲੋੜ ਹੁੰਦੀ ਹੈ। ਸਦਾ ਤੋਂ "To be Jack of all trades and master of none" ਹਰ ਕੰਮ ਵਿਚ ਲੱਤ ਰੱਖਣ ਵਾਲੇ ਅਤੇ ਕਿਸੇ ਇਕ ਵਿਚ ਵੀ ਪਰਪੱਕ ਨਾ ਹੋਣ ਵਾਲੇ ਨੂੰ ਸਲਾਹਿਆ ਨਹੀਂ ਗਿਆ, ਪਰ ਅਜ ਕਲ ਇਸ ਉਤੇ ਹੋਰ ਵੀ ਵਧੇਰੇ ਜ਼ੋਰ ਦਿਤਾ ਜਾਂਦਾ ਹੈ; ਜਿਵੇਂ ਪਹਿਲੇ ਵਕਤਾਂ ਵਿਚ ਜ਼ਾਤ ਪਾਤ ਦੀ ਵੰਡ ਨੇ ਹਰ ਸ਼ਰੇਣੀ ਨੂੰ ਆਪਣੇ ਆਪਣੇ ਕੰਮ ਵਿਚ ਪ੍ਰਪੱਕ ਕਰ ਦਿਤਾ ਸੀ ਤਿਵੇਂ ਹੁਣ ਕੰਮਾਂ ਵਿਚ ਵੰਡ ਵਧਾ ਦਿਤੀ ਗਈ ਹੈ, ਜਿਹਾ ਕਿ ਕਿਸੇ ਵਡੇ ਦਰਜ਼ੀ ਦੀ ਦੁਕਾਨ ਉਤੇ ਇਕ ਕਾਮਾ ਕੇਵਲ ਕੱਪੜੇ ਕੱਟਣ ਦਾ ਹੀ ਕੰਮ ਕਰਦਾ ਹੈ, ਦੂਜਾ ਕੋਟ ਦੀਆਂ ਬਾਹਵਾਂ ਆਦਿ ਬਨਾਣ ਵਾਲਾ, ਤੀਜਾ ਕੋਟ ਦਾ ਅੱਗਾ ਪਿੱਛਾ ਬਨਾਣ ਵਾਲਾ ਤੇ ਚੋਥਾ ਨਿਰੋਲ ਪਤਲੂਣਾਂ ਸੀਊਣ ਵਾਲਾ ਇਤਆਦਿ। ਇਸ ਦਾ ਸਿੱਟਾ ਇਹ ਨਿਕਲਦਾ ਹੈ ਕਿ ਹਰ ਕੋਈ ਆਪਣੇ ਕੰਮ ਵਿਚ ਨਿਪੁੱਨਤਾ ਪ੍ਰਾਪਤ ਕਰ ਲੈਂਦਾ ਹੈ।

ਸ਼ਾਇਦ ਇਸੇ ਆਧਾਰ ਉਤੇ ਦਸਵੀਂ ਤੋਂ ਮਗਰੋਂ ਐਫ਼. ਏ., ਬੀ. ਏ. ਵਿਚ ਮਜ਼ਮੂਨ ਘਟਦੇ ਜਾਂਦੇ ਹਨ ਤੇ

ਅੰਤ ਐਮ. ਏ. ਵਿਚ ਕੇਵਲ ਇਕ ਮਜ਼ਮੂਨ ਰਹਿ ਜਾਂਦਾ ਹੈ; ਤਾਂ ਜੋ ਐਮ. ਏ. ਤਾਈਂ ਪੜ੍ਹਨ ਵਾਲਾ ਵਿਦਿਆਰਥੀ ਕਿਸੇ ਇਕ ਮਜ਼ਮੂਨ ਵਿਚ ਪ੍ਰਪੱਕ ਹੋਵੇ। ਇਹ ਕੁਝ ਦਸਣ ਤੋਂ ਮੇਰਾ ਭਾਵ ਇਨ੍ਹਾਂ ਗੱਲਾਂ ਨਾਲ ਸਹਿਮਤ ਜਾਂ ਅਸਹਿਮਤ ਹੋਣ ਦਾ ਨਹੀਂ। ਇਹ ਸਗੋਂ ਜੋ ਕੁਝ ਜਿਵੇਂ ਹੈ ਉਹੀ ਦਸਿਆ ਗਿਆ ਹੈ।

ਜਿਥੇ ਨਿਪੁੱਨਤਾ ਲਈ ਅਭਿਆਸ ਦੀ ਲੋੜ ਹੈ, ਉਥੇ ਅਭਿਆਸ ਲਈ ਕਈ ਇਕ ਲੋੜੀਂਦੀਆਂ ਗੱਲਾਂ ਦਾ ਧਿਆਨ ਰੱਖਣਾ ਪੈਂਦਾ ਹੈ ਤੇ ਚਿਠੀ ਪੱਤਰ ਕਰਨ ਲਈ ਹੇਠ ਦਿਤੀਆਂ ਕੁਝ ਗੱਲਾਂ ਲੋੜੀਦੀਆਂ ਹਨ:—

੧. ਚਿਠੀ ਲਿਖਣ ਸਮੇਂ ਕਾਗਜ਼, ਕਲਮ, ਸਿਆਹੀ ਦਾ ਸਦਾ ਖਿਆਲ ਰਖੋ। ਹਰ ਚੀਜ਼ ਚੰਗੀ ਹੋਵੇ। ਭੈੜੇ ਕਾਗਜ਼ ਉਤੇ ਲਿਖੀ ਚਿਠੀ ਤੁਹਾਡੀ ਲਾ-ਪ੍ਰਵਾਹੀ ਪ੍ਰਗਟ ਕਰੇਗੀ। ਗੰਦੀ ਕਲਮ ਤੇ ਸਿਆਹੀ ਦੀ ਵਰਤੋਂ ਭੈੜੀਆਂ ਆਦਤਾਂ ਦੀ ਸੂਚਕ ਹੈ। ਪਿਨਸਲ ਨਾਲ ਚਿਠੀ ਲਿਖਣੀ ਚੰਗੀ ਨਹੀਂ ਹੁੰਦੀ, ਪਰ ਪੰਜਾਬੀ ਵਿਚ ਟਾਈਪ ਦੀ ਘਟ ਵਰਤੋਂ ਦੇ ਕਾਰਣ ਜਿਨ੍ਹਾਂ ਚਿਠੀਆਂ ਦੀਆਂ ਨਕਲਾਂ ਰੱਖਣੀਆਂ ਹੋਣ ਉਹ ਪਿਨਸਲ ਨਾਲ ਹੀ ਲਿਖਣੀਆਂ ਪੈਂਦੀਆਂ ਹਨ, ਜਿਵੇਂ ਕਈ ਪੰਜਾਬੀ ਫ਼ਰਮਾਂ ਕਰਦੀਆਂ ਹਨ। ਪਰ ਨਿਜੀ ਚਿਠੀਆਂ, ਜਿਨ੍ਹਾਂ ਦੀ ਨਕਲ ਰਖਣ ਦੀ ਲੋੜ ਨਹੀਂ ਪੈਂਦੀ, ਪਿਨਸਲ ਨਾਲ ਨਹੀਂ ਲਿਖਣੀਆਂ ਚਾਹੀਦੀਆਂ।

੨. ਸਦਾ ਸੋਹਣਾ ਲਿਖਣ ਦਾ ਜਤਨ ਕਰੋ। ਵਕਤ ਦੀ ਬਚਤ ਦਾ ਜ਼ਰੂਰ ਧਿਆਨ ਰਖੋ, ਪਰ ਇਸਦੇ ਇਹ ਅਰਥ

ਨਹੀਂ ਕਿ ਅਜੇਹੇ ਸ਼ਿਕੱਸਤੇ ਮਾਰੋ ਜੋ ਇਕ ਕਹਾਵਤ ਅਨੁਸਾਰ ਤੁਹਾਨੂੰ ਉਸਦੇ ਪੜ੍ਹਨ ਲਈ ਵੀ ਆਪ ਹੀ ਜਾਣਾ ਪਵੇ।

੩. ਵਿਹਾਰਕ ਤੇ ਸਰਕਾਰੀ ਚਿਠੀ ਪੱਤ੍ਰ ਵਲ ਵਧੇਰੇ ਧਿਆਨ ਦੇਣਾ ਚਾਹੀਦਾ ਹੈ, ਕਿਉਂ ਜੋ ਭੈੜੀ ਲਿਖੀ ਚਿਠੀ ਭੈੜਾ ਪ੍ਰਭਾਵ ਪਾਉਂਦੀ ਹੈ ਤੇ ਕਈ ਵੇਰ ਹੋਣ ਵਾਲਾ ਕੰਮ ਵੀ ਕੇਵਲ ਇਸੇ ਕਾਰਣ ਨਹੀਂ ਹੁੰਦਾ। ਲਗਾਂ ਮਾਤ੍ਰਾਂ ਦਾ ਖਾਸ ਧਿਆਨ ਰਖਣਾ ਚਾਹੀਦਾ ਹੈ। ਇਨ੍ਹਾਂ ਦੇ ਅੱਗੇ ਪਿੱਛੇ ਲਗ ਜਾਣ ਜਾਂ ਰਹਿ ਜਾਣ ਨਾਲ ਕਈ ਵੇਰ ਭਾਵ ਹੀ ਬਦਲ ਜਾਂਦਾ ਹੈ।

੪. ਸਦਾ ਹਾਸ਼ੀਆ ਛਡ ਕੇ ਚਿਠੀ ਲਿਖੋ ਤੇ ਹਾਸ਼ੀਆ ਸਾਰੀ ਚਿਠੀ ਵਿਚ ਇਕੋ ਜਿਹਾ ਰਹੇ। ਇਹ ਨਾ ਹੋਵੇ ਕਿ ਅਰੰਭ ਤੋਂ ਹਾਸ਼ੀਆ ਇਕ ਇੰਚ ਹੋਵੇ ਤੇ ਅੰਤ ਤੇ ਤਿੰਨ ਇੰਚ ਹੋ ਜਾਵੇ। ਪਾਲਾਂ ਸਿਧੀਆਂ ਹੋਣ ਤੇ ਜੇ ਉੱਕਾ ਹੀ ਸਿੱਧਾ ਨਾ ਲਿਖ ਸਕੋ ਤਾਂ ਸਾਦਿਆਂ ਦੀ ਥਾਂ ਲੀਕਾਂ ਵਾਲੇ ਕਾਗਜ਼ ਤੇ ਪੈਡ ਵਰਤੋ।

੫. ਵਾਕ ਸਾਦੇ, ਛੋਟੇ ਤੇ ਸ਼ੁਧ ਬਣਾਓ। ਬਹੁਤ ਲੰਮੇ ਵਾਕ ਕਈ ਵੇਰ ਮਤਲਬ ਹੀ ਬਦਲ ਦੇਂਦੇ ਹਨ। ਲੰਮੇ ਵਾਕ ਲਿਖਣੇ ਕੋਈ ਵਡਿਆਈ ਨਹੀਂ। ਮਹਾਤਮਾ ਗਾਂਧੀ ਜੀ ਜਿਹੇ ਜਿਹੇ ਆਪ ਸਾਦੇ ਸਨ ਉਹੋ ਜਿਹੇ ਸਾਦੇ ਤੇ ਛੋਟੇ ਵਾਕ ਵਰਤਦੇ ਸਨ।

੬. ਜਿਨ੍ਹਾਂ ਸ਼ਬਦਾਂ ਦੇ ਅਰਥਾਂ ਸਬੰਧੀ ਤੁਸੀਂ ਆਪ ਨਿਸਚੇ ਯੋਗ ਜਾਣੂ ਨਹੀਂ ਉਹ ਕਦੇ ਨਾ ਵਰਤੋ, ਕਿਉਂ ਜੋ ਅਜੇਹੀ ਗ਼ਲਤ ਵਰਤੋਂ ਤੁਹਾਡੀ ਲਿਆਕਤ ਸਬੰਧੀ ਭੈੜਾ

ਅਸਰ ਪਾਂਦੀ ਹੈ ਤੇ ਇਉਂ ਹੀ ਗ਼ਲਤ ਸ਼ਬਦ-ਜੋੜਾਂ ਦੀ ਵਰ
ਵੀ ਉੱਨੀ ਹੀ ਬੁਰੀ ਹੈ।

੭. ਚਿਠੀ ਵਿਚ ਬਹੁਤੀ ਕਟ ਵਢ ਨਾ ਕਰੋ। ਜੇਕ
ਕੁਝ ਗਲਤ ਲਿਖਿਆ ਜਾਵੇ ਤਾਂ ਉਸ ਉਤੇ ਘੜੀ ਮੁੜੀ ਲੀ
ਮਾਰ ਕੇ ਸਾਰੀ ਚਿਠੀ ਦਾ ਸਤਿਆਨਾਸ ਕਰਨ ਦੀ ਥਾਂ ਕੇਵ
ਹਲਕੀ ਜਿਹੀ ਇਕ ਲਕੀਰ ਫੇਰ ਕੇ ਉਹਨੂੰ ਕ
ਦੇਵੋ। ਭੈੜੀ ਤਰ੍ਹਾਂ ਕਟਣ, ਕਾਗਜ਼ਾਂ ਉਤੇ ਧੱਬੇ ਲਾਉਣ
ਛਿੱਟਾਂ ਪਾਉਣ ਦਾ ਅਰਥ ਆਪਣੀਆਂ ਗੰਦੀਆਂ ਆਦ
ਦੂਜਿਆਂ ਤਕ ਪਹੁੰਚਾਣਾ ਹੈ।

੮.ਆਪਣੇ ਸਨਬੰਧੀਆਂ, ਮਿਤ੍ਰਾਂ ਤੇ ਸਨੇਹੀਆਂ
ਸਦਾ ਆਪਣੇ ਹੱਥਾਂ ਨਾਲ ਚਿਠੀ ਲਿਖੋ। ਕਿਸੇ ਤੇ ਪਾ
ਲਿਖਵਾਉਣੀ ਜਾਂ ਟਾਈਪ ਕਰਕੇ ਭੇਜਣੀ ਪਿਆਰ ਦੀ ਘ
ਪਰਗਟ ਕਰਦਾ ਹੈ। ਮੈਨੂੰ ਇਕ ਕਿੰਨੇ ਚਿਰਾਂ ਦੀ ਗੱਲ ਕ
ਦੀ ਗੱਲ ਵਾਂਗ ਚੇਤੇ ਹੈ ਕਿ ਇਕ ਵੇਰ ਆਪਣੇ ਇ
ਨਜ਼ਦੀਕੀ ਰਿਸ਼ਤੇਦਾਰ ਨੂੰ ਚਿਠੀ ਟਾਈਪ ਕਰਕੇ ਭੇਜ
ਮੁੜ ਮਿਲਣ ਤੇ ਉਨ੍ਹਾਂ ਮੇਰੀ ਇਸ ਹਰਕਤ ਉਤੇ ਰੋ
ਪਰਗਟ ਕੀਤਾ।

੯. ਕਈ ਆਖਦੇ ਹਨ ਕਿ ਆਪਣੇ ਤੋਂ ਵਡਿਆਂ
ਕਦੇ ਕਾਰਡ ਨਾ ਲਿਖੋ, ਪਰ ਇਹ ਗੱਲ ਠੀਕ ਨਹੀਂ
ਕਾਰਣ ? ਇਹ ਆਰਥਕ ਸਵਾਲ ਹੈ। ਜੇਕਰ ਕਾਰ
ਲਿਖਣ ਨਾਲ ਕੰਮ ਚਲ ਸਕਦਾ ਹੈ ਤਾਂ ਵਾਧੂ ਪੈਸੇ ਕਿਉ
ਖਰਚੇ ਜਾਣ ? ਕਾਰਡ ਲਿਖਣ ਨਾਲ ਵਡਿਆਂ ਦੀ ਇਜ਼
ਨਹੀਂ ਘਟਦੀ, ਇਹ ਇਕ ਝੂਠੀ ਹੈਂਕੜ ਹੈ। ਹਾਂ, ਜੇਕ

ਕੋਈ ਭੇਦ ਵਾਲੀ ਗੱਲ ਲਿਖਣੀ ਹੋਵੇ, ਭਾਵੇਂ ਛੋਟੇ ਭਾਵੇਂ ਵਡੇ ਨੂੰ, ਤਾਂ ਨਿਰਸੰਦੇਹ ਲਫ਼ਾਫ਼ਾ ਵਰਤਣਾ ਚਾਹੀਦਾ ਹੈ।

੧੦. ਲਫ਼ਾਫੇ ਵਿਚ ਚਿਠੀ ਬੰਦ ਕਰਨ ਲਗਿਆਂ ਅਜੇਹੇ ਢੰਗ ਨਾਲ ਭੰਨੋਂ ਕਿ ਘਟ ਤੋਂ ਘਟ ਭਨ ਪੈਣ ਤੇ ਕਾਗ਼ਜ਼ ਲਫ਼ਾਫੇ ਵਿਚ ਠੀਕ ਪੂਰਾ ਆ ਜਾਵੇ, ਸਗੋਂ ਬਹੁਤਾ ਛੋਟਾ ਨਾ ਹੋ ਜਾਵੇ। ਅੱਜ ਕੱਲ ਚਿੱਠੀ-ਪਤਰ ਦੇ ਕਾਗਜ਼ਾਂ ਦੇ ਨਮੂਨੇ ਬਹੁਤ ਵਧ ਗਏ ਹਨ। ਕਈ ਕਾਗ਼ਜ਼ ਲਫ਼ਾਫ਼ੇ ਦੇ ਮੇਚ ਲਿਆਉਣ ਲਈ ਇਕ ਵੇਰ ਭੰਨਣੇ ਪੈਂਦੇ ਹਨ, ਕਈ ਦੋ ਵੇਰ, ਇਤਆਦਿ। ਇਸ ਸਬੰਧ ਵਿਚ ਖਾਸ ਕੁਝ ਨਹੀਂ ਆਖਿਆ ਜਾ ਸਕਦਾ, ਵਰਤੋਂ ਆਪੇ ਜਾਚ ਸਿਖਾ ਦੇਂਦੀ ਹੈ।

੧੧. ਇਹ ਆਮ ਵੇਖਣ ਵਿਚ ਆਇਆ ਹੈ ਕਿ ਸਿਰਨਾਵਾ ਲਿਖਣ ਵਿਚ ਲੋਕ ਬੜੀ ਅਨਗਹਿਲੀ ਕਰਦੇ ਹਨ। ਕਈ ਵੇਰ ਸਿਰਨਾਵਾ ਲਿਖਦੇ ਹੀ ਅਧੂਰਾ ਹਨ ਤੇ ਇਉਂ ਚਿੱਠੀਆਂ ਰੁਲਦੀਆਂ ਰਹਿੰਦੀਆਂ ਹਨ। ਪਤਾ ਸਦਾ ਸਾਫ਼ ਸੁਥਰਾ ਤੇ ਅਜੇਹੇ ਢੰਗ ਨਾਲ ਲਿਖਣਾ ਚਾਹੀਦਾ ਹੈ ਕਿ ਮੋਹਰਾਂ ਆਦਿ ਲਗਣ ਨਾਲ ਖਰਾਬ ਨਾ ਹੋਵੇ। ਕਈ ਪਤਾ ਲਫ਼ਾਫ਼ੇ ਦੇ ਉਤਲੇ ਸਿਰੇ ਤੋਂ ਸ਼ੁਰੂ ਕਰਦੇ ਹਨ ਤੇ ਉਪਰ ਟਿਕਟ ਦੇ ਨਾਲ ਤਕ ਲੈ ਜਾਂਦੇ ਹਨ, ਇਉਂ ਟਿਕਟ ਉਤੇ ਮੋਹਰਾਂ ਅਗੇ ਪਿਛੇ ਲਗ ਜਾਣ ਨਾਲ ਕਈ ਵੇਰ ਨਾਮ ਹੀ ਨਹੀਂ ਪੜ੍ਹਿਆ ਜਾਂਦਾ ਤੇ ਇਉਂ ਚਿਠੀ ਰੁਲਦੀ ਰਹਿੰਦੀ ਹੈ। ਕਈ ਸਿਰਨਾਵਾ ਇਉਂ ਭੈੜੀ ਤਰ੍ਹਾਂ ਲਿਖਦੇ ਹਨ ਕਿ ਜਿਸਦਾ ਨਾ ਸਿਰ ਪਤਾ ਲਗਦਾ ਹੈ ਤੇ ਨਾ ਪੈਰ। ਜੇ ਚਿਠੀ ਕਿਸੇ ਫ਼ੌਜੀ ਜਾਂ ਸਿਪਾਹੀ ਨੂੰ ਲਿਖਣੀ ਹੋਵੇ ਤਾਂ

ਸਿਪਾਹੀ ਦਾ ਆਪਣਾ ਤੇ ਪਲਟਨ ਦਾ ਨੰਬਰ ਵੀ ਲਿਖਣ
ਚਾਹੀਦਾ ਹੈ । ਜੇ ਇਕੋ ਨਾਮ ਦੇ ਦੋ ਪਿੰਡ ਹੋਣ ਤਾਂ
ਨਾਲ ਜ਼ਿਲਾ ਜ਼ਰੂਰ ਲਿਖਣਾ ਚਾਹੀਦਾ ਹੈ ਤੇ ਜੇ
ਸ਼ਹਿਰ ਇਕੋ ਨਾਮ ਦੇ ਹੋਣ ਤਾਂ ਉਨ੍ਹਾਂ ਦੇ ਸੂਬਿਆਂ ਦੇ ਨਾ
ਵੀ ਨਾਲ ਦੇਣੇ ਚਾਹੀਦੇ ਹਨ, ਜਿਵੇਂ ਹੈਦਰਾਬਾਦ ( ਸਿੰਧ
ਤੇ ਹੈਦਰਾਬਾਦ ( ਦਖਣ )।

ਸਿਰਨਾਵਾ ਲਿਖਣ ਦਾ ਭਾਵ ਕੇਵਲ ਇਨਾ ਹੈ ਕਿ ਜਿਸ ਲਈ ਚਿੱਠੀ ਹੋਵੇ ਉਸ ਨੂੰ ਲੱਭਣ ਲਈ ਡਾਕਖਾ ਵਾਲਿਆਂ ਨੂੰ ਕੋਈ ਔਖ ਨਾ ਹੋਵੇ। ਸਾਡਾ ਫ਼ਰਜ਼ ਹੈ ਕਿ ਅਸੀਂ ਪਬਲਿਕ ਦੇ ਹਰ ਇਕ ਕੰਮ ਕਰਨ ਵਾਲੇ ਨੂੰ ਪੂਰ ਪੂਰੀ ਮਿਲਵਰਤਣ ਦੇਈਏ ਤੇ ਉਸ ਦੀ ਹਰ ਔਕੜ ਘਟਾਣ ਦਾ ਯਤਨ ਕਰੀਏ। ਸਿਰਨਾਵੇਂ ਥਾਵਾਂ ਤੇ ਪੁਰਸ਼ ਨਾਲ ਸਬੰਧਤ ਹੁੰਦੇ ਹਨ। ਕਿਸੇ ਵਡੇ ਸ਼ਹਿਰ ਵਿਚ ਰਹਿ ਵਾਲੇ ਬੰਦੇ ਨੂੰ ਸਪਸ਼ਟ ਕਰਨ ਲਈ ਕਈ ਗੱਲਾਂ ਲੋੜੀਦੀਆ ਹਨ। ਅੰਮ੍ਰਿਤਸਰ ਵਰਗੇ ਸ਼ਹਿਰ ਵਿਚ ਰਹਿਣ ਵਾਲਿਆ ਬੰਦਿਆਂ ਦਾ ਪਤਾ ਚੋਖਾ ਲੰਮਾ ਹੁੰਦਾ ਹੈ, ਇਸ ਲਈ ਵੇ ਹੇਠ ਦਿਤਾ ਪਤਾ ਨੰ: ੧। ਜੇ ਕਿਸੇ ਉਘੇ ਬੰਦੇ ਨੂੰ ਲਿਖਿਆ ਜਾਵੇ ਤਾਂ ਬਹੁਤ ਲੰਮਾ ਪਤਾ ਦੇਣ ਦੀ ਲੋੜ ਨਹੀਂ ਹੁੰਦੀ, ਵੇ ਪਤਾ ਨੰ: ੨।

ਲੰਡਨ ਵਰਗੇ ਵਡੇ ਸ਼ਹਿਰਾਂ ਨੂੰ ਇਨ੍ਹਾਂ ਸੌਖਾਂ ਦੇ ਲਿਹਾ ਨਾਲ ਕਈ ਹਿਸਿਆਂ ਵਿਚ ਵੰਡਿਆ ਹੁੰਦਾ ਹੈ, ਜਿ London s. w. I. & London s. w. 2 ਆਦਿ ( ਲੰਡਨ ਦਖਣ-ਪਛਮ ੧ ਤੇ ਲੰਡਨ, ਦਖਣ-ਪਛਮ ੨ )। ਅਸੀਂ ਇ

ਸ਼ਹਿਰਾਂ ਨੂੰ ਮਹੱਲਿਆਂ ਆਦਿ ਜਾਂ ਪੁਰਾਣਿਆਂ ਸ਼ਹਿਰਾਂ ਨੂੰ ਕਟੜਿਆਂ ਵਿਚ ਵੰਡਿਆ ਹੋਇਆ ਹੈ।

ਕਈ ਫ਼ਰਮਾਂ ਨੇ ਡਾਕ ਦੇ ਬਕਸ ਰੀਜ਼ਰਵ ਕਰਾਏ ਹੁੰਦੇ ਹਨ। ਅਜਿਹੀ ਹਾਲਤ ਵਿਚ ਕੇਵਲ ਕੰਪਨੀ ਦਾ ਨਾਮ ਤੇ ਪੋਸਟ-ਬਕਸ ਨੰਬਰ ਹੀ ਦੇ ਦੇਣਾ ਕਾਫ਼ੀ ਹੁੰਦਾ ਹੈ। ਜਿਵੇਂ ਬੰਬਈ ਵਰਗੇ ਵਡੇ ਸ਼ਹਿਰ ਵਿਚ ਇਕ ਕੰਪਨੀ ਨੂੰ ਚਿਠੀ ਪੁਚਾਣ ਲਈ ਸਿਰਨਾਵਾਂ ਨੰ: ੫ ਹੀ ਕਾਫ਼ੀ ਹੈ।

ਸਿਰਨਾਵਾਂ ਲਫ਼ਾਫ਼ੇ ਦੇ ਉਤਲੇ ਸਿਰੇ ਤੋਂ ਹੀ ਨਹੀਂ ਅਰੰਭ ਦੇਣਾ ਚਾਹੀਦਾ, ਸਗੋਂ ਲਫ਼ਾਫ਼ੇ ਦੇ ਅੱਧ ਜਾਂ ਘਟ ਤੋਂ ਘਟ ਸਿਰਨਾਵੇਂ ਦੀ ਪਹਿਲੀ ਲਾਈਨ ਲਫ਼ਾਫੇ ਦੇ ਟਿਕਟ ਤੋਂ ਰਤਾ ਕੁ ਹੇਠ ਹੋਣੀ ਚਾਹੀਦੀ ਹੈ। ਸਿਰਨਾਵਾਂ ਲਿਖਣ ਲੱਗਿਆਂ ਸਦਾ ਸੁਹਜ ਦਾ ਧਿਆਨ ਰਖੋ। ਸੁਹਜ ਵੀ ਕਈ ਤਰ੍ਹਾਂ ਦਾ ਹੁੰਦਾ ਹੈ ਤੇ ਉਸਦੇ ਛੋਟੇ ਜਾਂ ਵਡੇ ਹੋਣ ਉਤੇ ਨਿਰਭਰ ਹੁੰਦਾ ਹੈ। ਸਿੱਧੀਆਂ ਪੌੜੀਆਂ ਲਈ ਵੇਖੋ ਪਤਾ ੧ ਅਤੇ ੪ ਤੇ ਦੂਜੀ ਕਿਸਮ ਦੀਆਂ ਪੌੜੀਆਂ ਲਈ ਵੇਖੋ ਪਤਾ ਨੰ: ੫। ਅਗ੍ਰੇਜ਼ੀ ਫ਼ਰਮਾਂ ਅਕਸਰ ਸਿਰਨਾਵੇਂ ਦੀਆਂ ਸਾਰੀਆਂ ਲਾਈਨਾਂ ਇਕੋ ਸੇਧ ਤੋਂ ਅਰੰਭਦੀਆਂ ਹਨ।

ਜਿਵੇਂ ਅਗੇ ਚਲਕੇ ਚਿੱਠੀਆਂ ਦੇ ਉਪਰਲੇ ਪਤੇ ਆਦਿ ਲਈ ਡੰਡੀ ਦੀ ਥਾਂ ਅੰਗਰੇਜ਼ੀ ( ਫੁਲਸਟਾਪ ) ਪੂਰਣ-ਵਿਸਰਾਮ ਵਰਤਣ ਦੀ ਸਫ਼ਾਰਸ਼ ਕੀਤੀ ਗਈ ਹੈ ਤਿਉਂ ਹੀ ਲਫ਼ਾਫ਼ੇ ਉਤਲਿਆਂ ਸਿਰਨਾਵਿਆਂ ਵਿਚ ਵੀ ਡੰਡੀ ਦੀ ਥਾਂ ਅੰਗ੍ਰੇਜ਼ੀ . ( ਫੁਲਸਟਾਪ ) ਵਰਤਨਾ ਚਾਹੀਦਾ ਹੈ।

(੧)

ਸ: ਧਰਮ ਸਿੰਘ ਜੀ
ਆਹਲੂਵਾਲੀਆ
ਗਲੀ - ਕੰਬੋਆਂ
ਕਟੜਾ ਜਲ੍ਹਿਆਂਵਾਲਾ
ਚੌਂਕ ਲਕੜ ਮੰਡੀ
ਅੰਮ੍ਰਿਤਸਰ.

---

(੨)

ਮਾਸਟਰ ਤਾਰਾ ਸਿੰਘ ਜੀ
ਅੰਮ੍ਰਿਤਸਰ.

---

(੩)

ਸੁਪਤਨੀ ਸ: ਗੁਲਾਬ ਸਿੰਘ ਜੀ ਕੋਹਲੀ
੩੦੫, ਮਾਲ ਰੋਡ
ਪਟਿਆਲਾ

---

(੪)

ਸ: ਨਾਨਕ ਸਿੰਘ
ਨੰਬਰ ੧੯੦੭,
੫-੧੨ ਸਿਖ ਰਜਮੈਂਟ
ਪੂਨਾ

ਮ)

ਦੀ ਕਾਨਟੀਨੈਂਟਲ ਡਰੱਗ ਕੰਪਨੀ,
ਪੀ. ੳ. ਬਕਸ ਨੰ: ੯੯੬,
ਬੰਬਈ.

---

ਕਾਂਡ ੭

## ਚਿੱਠੀਆਂ ਦੀਆਂ ਕਿਸਮਾਂ

ਇਸ ਸਮੇਂ ਅੰਦਰ ਹਰ ਪਾਸੇ ਵੰਡ ਦੀ ਹੀ ਖੇਡ ਹੈ। ਆਖਦੇ ਹਨ ਕੰਮਾਂ ਨੂੰ ਜਿੰਨੇ ਹਿਸਿਆਂ ਵਿਚ ਵੰਡ ਲਿਆ ਜਾਵੇ ਉਨੇ ਹੀ ਚੰਗੇ ਨਿਭਾਏ ਜਾ ਸਕਦੇ ਹਨ। ਪਰ ਕਈ ਹਾਲਤਾਂ ਵਿਚ ਵੰਡ ਹਾਨੀਕਾਰਕ ਵੀ ਹੋ ਜਾਇਆ ਕਰਦੀ ਹੈ, ਜਿਵੇਂ ਕਿਸੇ ਦੇਸ ਦੀਆਂ ਕੌਮਾਂ ਦੀ ਆਪੋ ਵਿਚ ਦੀ ਵੰਡ, ਪਰ ਇਹ ਰਾਜਨੀਤਕ ਨੁਕਤਾ ਹੈ ਜਿਸ ਨਾਲ ਸਾਨੂੰ ਇਥੇ ਕੋਈ ਸਬੰਧ ਨਹੀਂ।

ਹੇਠ ਦਸੇ ਅਨੁਸਾਰ ਚਿਠੀ ਨੂੰ ਛੇ ਕਿਸਮਾਂ ਵਿਚ ਵੰਡਿਆ ਜਾ ਸਕਦਾ ਹੈ:-

(੧) ਨਿਜੀ ਚਿੱਠੀਆਂ,—ਜੋ ਆਪਣੇ ਨਿਜੀ ਆਲੇ-ਦੁਆਲੇ ਭਾਵ ਸੱਜਣਾਂ ਮਿੱਤਰਾਂ ਤੇ ਨਿਜੀ ਸਾਕਾਂ ਸਨਬੰਧੀਆਂ ਨੂੰ ਲਿਖੀਆਂ ਜਾਂਦੀਆਂ ਹਨ।

(੨) ਕਾਰ-ਵਿਹਾਰੀ ਚਿੱਠੀ ਪੱਤ੍ਰ, ਜੋ ਵਪਾਰੀਆਂ ਨੂੰ ਆਪਣੇ ਕਾਰ ਵਿਹਾਰ ਦੇ ਸਬੰਧ ਵਿਚ ਕਰਨੀ ਪੈਂਦੀ ਹੈ।

(੩) ਸਰਕਾਰੀ ਚਿੱਠੀ ਪੱਤ੍ਰ-ਇਹ ਸਰਕਾਰੀ ਮਹਿ-ਕਮਿਆਂ ਦੀ ਆਪੋ ਵਿਚ ਦੀ ਚਿਠੀ ਪੱਤਰ ਹੈ।

(੪) ਨੀਮ-ਸਰਕਾਰੀ ਚਿਠੀ ਪੱਤਰ–ਇਹ ਵੀ ਸਰਕਾਰੀ ਕੰਮ ਲਈ ਹੀ ਕੀਤੀ ਜਾਂਦੀ ਹੈ, ਪਰ ਫ਼ਰਕ ਕੇਵਲ ਇੰਨਾ ਹੈ ਕਿ ਇਕ ਅਫ਼ਸਰ ਵਲੋਂ ਦੂਜੇ ਅਫ਼ਸਰ ਦੇ ਨਾਂ ਹੁੰਦੀ ਹੈ, ਜਿਸ ਲਈ ਇਹ ਵੀ ਅਧ-ਨਿਜੀ ਜੇਹੀ ਚਿਠੀ ਹੋ ਜਾਣ ਦੇ ਕਾਰਣ ਅਗਲਾ ਅਫ਼ਸਰ ਵੀ ਇਸ ਨੂੰ ਆਮ ਸਧਾਰਨ ਸਰਕਾਰੀ ਕੰਮਾਂ ਨਾਲੋਂ ਵਧੇਰੇ ਵਿਸ਼ੇਸ਼ਤਾ ਦੇਂਦਾ ਹੈ ਤੇ ਕੰਮ ਛੇਤੀ ਹੋ ਜਾਂਦਾ ਹੈ। ਸਿਫ਼ਾਰਸ਼ਾਂ ਤੇ ਆਮ ਕਰਕੇ ਜਾਣ-ਪਛਾਣ ਵੀ ਇਨ੍ਹਾਂ ਚਿਠੀਆਂ ਰਾਹੀਂ ਹੀ ਕਰਾਈ ਜਾਂਦੀ ਹੈ। ਅਜ ਕਲ੍ਹ ਦਫ਼ਤਰਾਂ ਵਿਚ ਜਿਹੜੀ ਗਲ ਰਤਾ ਕੁ ਗੁੱਝੀ ਹੋਵੇ ਤੇ ਅਫ਼ਸਰ ਉਸਨੂੰ ਆਮ ਫ਼ਾਈਲਾਂ ਵਿਚ ਨਾ ਲਿਆਉਣਾ ਚਾਹੁਣ ਉਸ ਲਈ ਵੀ ਇਸੇ ਤਰ੍ਹਾਂ ਦੀ ਚਿੱਠੀ ਲਿਖੀ ਜਾਂਦੀ ਹੈ। ਮਿਸਾਲ ਵਜੋਂ ਇਕ ਵੱਡਾ ਅਫ਼ਸਰ ਛੋਟੇ ਅਫ਼ਸਰ ਨੂੰ ਮਾਮੂਲੀ ਜਹੀ ਤਾੜਨਾ ਕਰਨੀ ਚਾਹੁੰਦਾ ਹੈ ਤੇ ਨਾਲ ਹੀ ਉਹ ਤਾੜਨਾ ਦਫ਼ਤਰ ਦੇ ਰੀਕਾਰਡ ਉਤੇ ਵੀ ਨਹੀਂ ਲਿਆਉਣਾ ਚਾਹੁੰਦਾ ਤਾਂ ਵੱਡਾ ਅਫ਼ਸਰ ਅਜੇਹੀ ਤਾੜਨਾ ਨੀਮ-ਸਰਕਾਰੀ ਚਿਠੀ ਰਾਹੀਂ ਕਰ ਭੇਜਦਾ ਹੈ। ਜਿਥੇ ਸਰਕਾਰੀ ਚਿਠੀ ਨੂੰ ਫਾੜਿਆ ਜਾਂ ਨਾਸ ਨਹੀਂ ਕੀਤਾ ਜਾ ਸਕਦਾ ਉਥੇ ਨੀਮ-ਸਰਕਾਰੀ ਚਿਠੀ ਪੱਤ੍ਰ ਨੂੰ ਅਧ-ਨਿਜੀ ਹੈਸੀਅਤ ਰੱਖਣ ਦੇ ਕਾਰਣ ਜੇ ਅਫ਼ਸਰ ਚਾਹੁਣ ਤਾਂ ਰੀਕਾਰਡ ਉਤੇ ਨਾ ਲਿਆ-ਉਣ ਤੇ ਬੇਸ਼ਕ ਫਾੜ ਛਡਣ।

(੫) ਕਾਨੂਨੀ ਲਿਖਤਾਂ–ਜਿਹਾ ਕਿ ਹੁੰਡੀਆਂ, ਵਸੀ-ਅਤ, ਪ੍ਰੋਨੋਟ, ਰਾਹਦਾਰੀ, ਰਸੀਦ ਆਦਿ। ਇਹ ਲਿਖਤਾਂ ਆਮ ਚਿਠੀ ਪੱਤ੍ਰ ਵਾਂਗ ਨਹੀਂ, ਸਗੋਂ ਕੁਝ ਹੋਰ ਤਰ੍ਹਾਂ ਹੀ

ਲਿਖੀਆਂ ਹੁੰਦੀਆਂ ਹਨ ਤੇ ਅਕਸਰ ਇਨ੍ਹਾਂ ਵਿਚ ਕਈ ਗੱਲਾਂ ਮੁੜ ਮੁੜ ਦੁਹਰਾਈਆਂ ਹੁੰਦੀਆਂ ਹਨ।

(੬) ਫੁਟਕਲ ਚਿੱਠੀ-ਪੱਤਰ-ਇਸ ਵਿਚ ਸੱਦੇ-ਪੱਤ੍ਰ (Invitations), ਮਾਨ ਪੱਤ੍ਰ (Addresses), ਪ੍ਰਾਰਥਨਾ ਪੱਤ੍ਰ (Petitions), ਨਿਵੇਦਨ ਪੱਤ੍ਰ (Memorials) ਤੇ ਅਰਜ਼ੀਆਂ ਆਦਿ ਸਭ ਸ਼ਾਮਲ ਹਨ।

---

ਕਾਂਡ ੯

# ਚਿਠੀਆਂ ਲਿਖਣ ਦੀ ਜਾਚ

## ੧.

ਚਿੱਠੀਆਂ ਲਿਖਣ ਦੇ ਦੋ ਢੰਗ ਹਨ : ਇਕ ਲੰਮੀਆਂ ਚੌੜੀਆਂ ਤੇ ਬੇਥਵ੍ਹੀਆਂ ਪੁਰਾਣੇ ਤਰੀਕੇ ਅਨੁਸਾਰ ਤੇ ਦੂਜੀਆਂ ਸੰਖੇਪ ਤੇ ਭਾਵਪੂਰਤ, ਜੋ ਤ੍ਰੀਕਾ ਅਜ ਕਲ ਦੀ ਮਾਦਾ-ਪ੍ਰਸਤ ਦੁਨੀਆਂ ਵਿਚ ਰੁਝੇਵੇਂ ਨੇ ਲਿਆਂਦਾ ਹੈ। ਦੂਜਾ ਤ੍ਰੀਕਾ ਹੀ ਅਜ ਕਲ ਦੇ ਅਨੁਕੂਲ ਹੈ। ਪੁਰਾਣਾ ਤਾਂ ਹੁਣ ਆਪਣੇ ਅੰਤਲੇ ਸਵਾਸਾਂ ਉਤੇ ਹੈ, ਇਸ ਲਈ ਉਸ ਵਾਸਤੇ ਹੋਰ ਪਰੇਸ਼ਾਨ ਹੋਣਾ ਭੁਲ ਹੈ।

ਹਰ ਚਿਠੀ ਲਈ ਹੇਠ ਲਿਖੇ ਭਾਗ ਲੋੜੀਦੇ ਹੁੰਦੇ ਹਨ, ਭਾਵੇਂ ਹਰ ਅਡਰੀ ਚਿਠੀ ਲਈ ਥੋਹੜੀ ਬਾਹਲੀ ਤਬਦੀਲੀ ਹਰ ਥਾਂ ਕੀਤੀ ਜਾ ਸਕਦੀ ਹੈ:-

(੧) ਚਿਠੀ ਲਿਖਣ ਵਾਲੇ ਦਾ ਨਾਂ, ਥਾਂ, ਪਤਾ ਤੇ ਤਾਰੀਖ਼।

(੨) ਜਿਸ ਵਲ ਚਿਠੀ ਹੈ ਉਸ ਲਈ ਸੰਬੋਧਨ ਤੇ ਸਤਿਕਾਰ ਆਦਿ ਦੇ ਸ਼ਬਦ।

(੩) ਚਿਠੀ ਦਾ ਅਸਲ ਮਜ਼ਮੂਨ।

(੪) ਚਿਠੀਆਂ ਲਿਖਣ ਵਾਲੇ ਦੇ ਦਸਖ਼ਤ ਤੇ ਪਤਾ ਆਦਿ—ਜੇ ਉਹ ਪਤਾ ਉਪਰ ਦੀ ਥਾਂ ਹੇਠ ਦੇਣਾ ਚਾਹੇ।

(੫) ਸਿਰਨਾਵਾਂ—ਇਸ ਸਬੰਧ ਵਿਚ ਵੇਖੋ ਕਾਂਡ ੬ ਜਿਸ ਵਿਚ ਸਭ ਕੁਝ ਵਿਸਥਾਰ ਨਾਲ ਦਸ ਆਏ ਹਾਂ।

ਚਿਠੀ ਲਿਖਣ ਲਗਿਆਂ ਹਰ ਕੋਈ ਚਿਠੀ ਦੇ ਉਤੇ ਆਪਣੇ ਇਸ਼ਟ ਅਨੁਸਾਰ ਕੁਝ ਲਿਖਦਾ ਹੈ, ਜੇਹਾ ਸਿਖ '੧ਓ' ਇਤ ਆਦਿ, ਹਿੰਦੂ 'ਓਮ' ਤੇ ਮੁਸਲਮਾਨ '੭੮੬' ਆਦਿ ਲਿਖਦੇ ਹਨ। ਈਸਾਈਆਂ ਵਿਚ ਜਾਂ ਇਉਂ ਕਹਿ ਲਓ ਪਛਮੀ ਲੋਕ ਅਕਸਰ ਕੁਝ ਵੀ ਨਹੀਂ ਲਿਖਦੇ; ਹਾਂ ਓਹ ਆਪਣੇ ਨਾਂ ਦਾ ਮੋਨੋਗਰਾਮ ਜਾਂ ਆਪਣੇ ਖ਼ਾਨਦਾਨ ਦਾ ਨਿਸ਼ਾਨ ਪੈਡ ਉਤੇ ਛਪਵਾ ਲੈਂਦੇ ਹਨ। ਇਸੇ ਤਰ੍ਹਾਂ ਬਹੁਤੇ ਚਿਠੀ ਪੱਤਰ ਕਰਨ ਵਾਲੇ ਆਮ ਤਾਂ ਅਜ ਕਲ ਪੈਡ ਛਪਵਾ ਲੈਂਦੇ ਹਨ, ਤੇ ਜੇ ਮਨ ਚਾਹੇ ਤਾਂ ਉਸੇ ਉਤੇ ਹੀ '੧ਓ' ਆਦਿ ਛਪਵਾ ਲੈਣਾ ਚਾਹੀਦਾ ਹੈ, ਨਹੀਂ ਤਾਂ ਚਿਠੀ ਲਿਖਣ ਲਗਿਆਂ ਜੇ ਜੀ ਕਰੇ ਤਾਂ ਉਸ ਵੇਲੇ ਹੱਥ ਨਾਲ ਲਿਖ ਲਿਆ ਜਾਵੇ। ਪਰ ਜਿਨ੍ਹਾਂ ਦੀ ਆਮ ਚਿਠੀ-ਚਪੱਠੀ ਹਰ ਮਤ ਦੇ ਲੋਕਾਂ ਨਾਲ ਹੋਵੇ ਓਹ ਜੇਕਰ ਉਤੇ ਆਪਣਾ ਕੋਈ ਵੀ ਧਾਰਮਕ ਚਿੰਨ੍ਹ ਨਾ ਦੇਣ ਤਾਂ ਵਧੇਰੇ ਚੰਗਾ ਹੈ। ਕਾਰਣ ? ਇਉਂ ਕਰਨ ਨਾਲ ਫ਼ਿਰਕੇਦਾਰੀ ਨੂੰ ਹਟਾਣ ਵਿਚ ਕੁਝ ਸਹਾਇਤਾ ਮਿਲਦੀ ਹੈ।

ਇਸ ਤੋਂ ਉਪ੍ਰੰਤ ਕਾਗਜ਼ ਦੇ ਖੱਬੇ ਪਾਸੇ ਆਪਣਾ ਨਾਂ ਲਿਖ ਦਿਤਾ ਜਾਵੇ ਤੇ ਸੱਜੇ ਪਾਸੇ ਆਪਣਾ ਪਤਾ (ਜਿਸ ਉਤੇ ਕਿ ਚਿਠੀ ਲਿਖਣ ਵਾਲੇ ਨੂੰ ਚਿਠੀ ਪੁਜ ਜਾਂਦੀ ਹੋਵੇ) ਤੇ ਤਾਰੀਖ, ਤਾਂ ਜੋ ਤੁਹਾਨੂੰ ਪਤਾ ਹੇਠਾਂ ਜਾਂ ਉਪਰ ਨਾ ਦੇਣਾ ਪਵੇ ਅਤੇ ਤੁਹਾਡੀ ਹਰ ਚਿਠੀ ਉਤੇ ਇਓਂ ਪੂਰਾ ਪਤਾ ਹੋਣ ਦੇ ਕਾਰਣ ਉਤ੍ਰ ਦੇਣ ਵਾਲੇ ਨੂੰ ਤੁਹਾਡਾ ਪਤਾ ਚੇਤੇ ਜਾਂ ਨੋਟ ਕਰਨ ਦੀ ਖੇਚਲ ਹੀ ਨਾ ਕਰਨੀ ਪਵੇ।

ਮਿਸਾਲ ਵਜੋਂ:—

ਤ੍ਰਿਲੋਚਨ ਸਿੰਘ ਠੇਕੇਦਾਰ

ਰਾਮਨਗਰ,
ਲੁਧਿਆਣਾ,
੪ ਫ਼ਰਵਰੀ ੧੯੫੧

ਜਾਂ

ਫ਼ਰਵਰੀ ੪, ੧੯੫੧

ਜਾਂ

੪-੨-੧੯੫੧

ਜਾਂ

੪/੨/੫੧

ਜਾਂ

$੪\frac{੨}{੫੧}$

ਤਾਰੀਖ ਲਿਖਣ ਦਾ ਅਖੀਰਲਾ ਤ੍ਰੀਕਾ ਬਹੁਤ ਹੀ ਘਟ ਵਰਤਿਆ ਜਾਂਦਾ ਹੈ, ਸਗੋਂ ਪਹਿਲੇ ਤੇ ਦੂਜੇ ਨੰਬਰ ਦੇ ਤ੍ਰੀਕੇ ਵਧੇਰੇ ਪ੍ਰਚਲਤ ਹਨ।

ਚਿਠੀਆਂ ਲਿਖਣ ਦਾ ਇਕ ਤ੍ਰੀਕਾ ਜਿਹੜਾ ਹੁਣੇ ਜੇਹੇ ਆਕੇ ਪ੍ਰਚੱਲਤ ਹੋਣ ਲੱਗਾ ਹੈ ਹੇਠ ਦਿਤਾ ਜਾਂਦਾ ਹੈ, ਪਰ ਇਹ ਹਾਲੀ ਇਮਤਿਹਾਨ ਲਈ ਨਹੀਂ ਵਰਤਣਾ ਚਾਹੀਦਾ। ਇਸ ਵਿਚ ਆਪਣੇ ਛਪੇ ਪੈਡਾਂ ਉਤੇ ਕੇਵਲ ਤਾਰੀਖ਼ ਜਾਂ ਉਹ ਵੀ ਨਹੀਂ ਤੇ ਹੇਠਾਂ ਹੀ ਨਾਮ ਤੇ ਪਤਾ ਆਦਿ ਵੀ ਦਿਤਾ ਜਾਂਦਾ ਹੈ। ਗਾਂਧੀ ਜੀ ਆਮ ਇਹੋ ਤਰੀਕਾ ਵਰਤਦੇ ਸਨ ਜੇਹਾ ਕਿ ਅਖ਼ਬਾਰਾਂ ਵਿਚ ਨਿਤ ਛਪੀਂਦੀ ਚਿਠੀ ਚਪਠੀ ਦਸਦੀ ਹੈ। ਜਿਵੇਂ: -

ਪਿਆਰੇ ਜੀਤ,

..................................................

੨੮-੨-੫੧ — ਤੇਰਾ

ਪਰੇਟ ਰੋਡ, — ਦਲੀਪ

ਦਿੱਲੀ.

ਇਹ ਕੁਝ ਕਰ ਚੁਕਣ ਮਗਰੋਂ ਖੱਬੇ ਪਾਸੇ ਵਲ ਸੰਬੋਧਨ ਦੇ ਸ਼ਬਦ ਲਿਖੇ ਜਾਣ। ਸੰਬੋਧਨ ਦੇ ਸ਼ਬਦ ਅੰਗ੍ਰੇਜ਼ੀ ਵਿਚ ਤਾਂ ਬੜੇ ਸਾਧਾਰਨ ਹੁੰਦੇ ਹਨ, ਜਿਹਾ ਕਿ ਹਰ ਕਿਸੇ ਨੂੰ ਪਿਆਰੇ ਜਾਂ ਮੇਰੇ ਪਿਆਰੇ ਲਿਖਿਆ ਜਾਂਦਾ ਹੈ। ਪੰਜਾਬੀ ਪੜ੍ਹੀ ਲਿਖੀ ਜਣਤਾ ਨੇ ਵੀ ਇਸ ਸੰਖੇਪ ਤਰੀਕੇ ਨੂੰ ਅਪਨਾ ਲਿਆ ਹੈ ਤੇ ਹੁਣ ਸੰਬੋਧਨ ਦੇ ਸ਼ਬਦ ਇਉਂ ਹੀ ਲਿਖੇ ਜਾਂਦੇ ਹਨ,

"ਪਿਆਰੇ ਵੀਰ ਜੀ", "ਪਿਆਰੇ ਪਿਤਾ ਜੀਓ", 'ਮੇਰੀ ਪਿਆਰੀ ਭੈਣ ਜੀ" ਇਤ ਆਦਿ। ਪੰਜਾਬੀ ਵਿਚ ਸੰਬੋਧਨ ਦੇ ਸ਼ਬਦ ਹਰ ਕਿਸੇ ਲਈ ਉਮਰ ਵਿਚ ਛੋਟੇ ਤੇ ਵਡੇ ਹੋਣ ਤੇ ਰਿਸ਼ਤੇ ਅਨੁਸਾਰ ਅਡ ਅਡ ਵੀ ਵਰਤੇ ਜਾਂਦੇ ਹਨ, ਜੇਹਾ ਕਿ "ਮਾਨਯੋਗ ਪਿਤਾ ਜੀ", "ਪੂਜਨੀਕ ਮਾਤਾ ਜੀ", "ਸਤਿਕਾਰ ਯੋਗ ਵੀਰ ਜੀ" ਇਤ ਆਦਿ। ਪਰ ਇਨ੍ਹਾਂ ਸਾਰਿਆਂ ਦੀ ਥਾਂ ਅਸੀਂ ਵੀ ਅੰਗ੍ਰੇਜ਼ੀ ਵਾਂਗ ਸਭਨਾਂ ਲਈ 'ਪਿਆਰੇ' ਜਾਂ 'ਮੇਰੇ ਪਿਆਰੇ' ਵਰਤ ਸਕਦੇ ਹਾਂ। ਮਿਤ੍ਰਾਂ ਲਈ 'ਮੇਰੇ ਪਿਆਰੇ ਮਿਤ੍ਰ' ਲਿਖਣ ਦੀ ਥਾਂ 'ਮੇਰੇ ਪਿਆਰੇ' ਜਾਂ 'ਪਿਆਰੇ' ਮਗਰੋਂ ਨਾਮ ਲਿਖਣਾ ਚਾਹੀਦਾ ਹੈ। ਘਟ ਜਾਣੂ ਮਿਤ੍ਰਾਂ ਨੂੰ ਅਸੀਂ ਜ਼ਾਤ, ਪੇਸ਼ੇ ਅਹੁਦੇ ਜਾਂ ਖਿਤਾਬ ਆਦਿ ਨਾਲ ਵੀ ਸੰਬੋਧਨ ਕਰ ਸਕਦੇ ਹਾਂ, ਜਿਹਾ ਕਿ— ਪਿਆਰੇ ਸੇਠੀ ਜੀ, ਪਿਆਰੇ ਪ੍ਰੋਫੈਸਰ ਸਾਹਿਬ, ਸਤਿਕਾਰ ਯੋਗ ਰਾਏ ਬਹਾਦਰ ਸਾਹਿਬ, ਆਦਿ। ਛੋਟਿਆਂ ਤੇ ਬਰਾਬਰ ਦਿਆਂ ਲਈ ਅਸੀਂ 'ਪਿਆਰੇ' ਜਾਂ 'ਮੇਰੇ ਪਿਆਰੇ' ਵਰਤ ਸਕਦੇ ਹਾਂ, ਜਿਹਾ ਕਿ ਭਰਜਾਈ ਲਈ ਪਿਆਰੇ ਭਰਜਾਈ ਜੀ, ਛੋਟੀ ਭੈਣ ਜਾਂ ਨਨਾਣ ਲਈ, ਅੱਧਾ ਨਾਮ, ਜਿਵੇਂ 'ਪਿਆਰੀ ਜੀਤੀ', ਆਦਿ।

ਸਾਂਢੂ ਸਾਲੇ ਤੇ ਭਣਵਈਏ ਲਈ ਵੀਰ ਜੀ, 'ਭਰਾ ਜੀ', ਤੇ ਸਾਲੀ, ਸਲਿਹਾਜ ਆਦਿ ਲਈ, 'ਭੈਣ ਜੀ' ਲਿਖਣਾ ਚਾਹੀਦਾ ਹੈ।

ਭਾਰਤਵਰਸ਼ ਵਿਚ ਹੁਣ ਤਾਈਂ ਪਤੀ ਪਤਨੀ ਵਿਚਕਾਰ ਬੜੀ ਘੱਟ ਚਿਠੀ-ਪੱਤਰ ਹੁੰਦੀ ਰਹੀ ਹੈ

ਤੇ ਉਹ ਵੀ ਪਤੀ ਵਲੋਂ ਤਾਂ ਇਉਂ ਜਿਵੇਂ ਕਿ
ਓਪਰੇ ਨਾਲ ਹੁੰਦੀ ਹੈ। ਪਤੀ ਪਤਨੀ ਨੂੰ ਚਿਠ
ਲਿਖਦਾ ਸੀ, ਪਰ ਸੰਬੋਧਨ ਆਪਣੇ ਲੜਕੇ ਜ
ਲੜਕੀ ਨੂੰ ਕੀਤੀ ਹੁੰਦੀ ਸੀ। ਇਉਂ ਕਰਨ ਦੇ ਮੈਨੂੰ ਤਾਂ
ਹੀ ਕਾਰਨ ਲਭ ਸਕਦੇ ਹਨ-ਇਕ ਤਾਂ ਸ਼ਰਮ ਲੱਜਾ ਤੇ ਸੰ
ਅਤੇ ਦੂਜੇ ਸੁਭਾਵਕ ਹੀ ਪੁਰਸ਼ ਇਸਤ੍ਰੀ ਨੂੰ ਨੀਵਾਂ ਸਮਝ
ਅਏ ਹਨ ਤੇ ਇਸ ਖਿਆਲ ਨਾਲ ਪਤਨੀ ਵਲ ਸਿ
ਲਿਖਣੀ ਹਤਕ ਸਮਝਦੇ ਸਨ। ਤੇ ਜੇ ਕਦੀ ਪਤਨੀ ਪਤੀ
ਚਿਠੀ ਲਿਖਦੀ ਤਾਂ ਇਉਂ ਸੰਬੋਧਨ ਕਰਦੀ ਜਿਵੇਂ ਪ੍ਰਮਾਤਮ
ਨੂੰ ਕਰੀਦਾ ਹੈ। ਮਿਸਾਲ ਵਜੋਂ 'ਮਾਨਯੋਗ ਪ੍ਰਾਣਨਾਥ ਜੀ
ਜਾਂ 'ਪ੍ਰਮੇਸ਼ਰ ਰੂਪ ਪਤੀ ਜੀ', ਇਤਆਦਿ।

ਪਰ ਵਧਦੀ ਵਿਦਿਆ ਨੇ ਇਸ ਸਬੰਧ ਵਿ
ਤਬਦੀਲੀ ਲੈ ਆਂਦੀ ਹੈ, ਤੇ ਹੁਣ ਇਸਤ੍ਰੀਆਂ ਪਤੀ
ਪਿਆਰੇ ਪ੍ਰੀਤਮ ਜੀ, ਮਾਨ ਯੋਗ ਪਤੀ ਜੀ, ਪ੍ਰਮਕ੍ਰਿਪਾਲੂ
ਪਤੀ ਜੀ, ਆਦਿ ਨਾਲ ਸੰਬੋਧਨ ਕਰਦੀਆਂ ਹਨ। ਪਤ
ਵੀ ਪਤਨੀ ਲਈ ਇਉਂ ਹੀ 'ਪਿਆਰੀ ਪ੍ਰੀਤ ਜੀ', ਜ
ਅੰਗ੍ਰੇਜ਼ੀ ਵਾਂਗ ਨਾਮ ਜਾਂ ਲਾਡਲੇ ਨਾਮ ਨਾਲ ਹੀ ਸੰਬੋਧ
ਕਰਦੇ ਹਨ, ਜਿਵੇਂ ਪਿਆਰੀ ਕਮਲੀ ਜੀ, ਜਾਂ ਕੇਵਲ ਨਾ
ਹੀ, ਜਿਵੇਂ 'ਸ਼ਾਨੀ ਜੀ', ਇਤ ਆਦਿ। ਇਉਂ ਹੀ ਜੇਕ
ਇਸਤ੍ਰੀ ਵੀ ਅੰਗ੍ਰੇਜ਼ੀ ਤ੍ਰੀਕੇ ਅਨੁਸਾਰ ਪਤੀ ਦਾ ਨਾਂ
ਲਿਖਣ ਲਗ ਪਵੇ ਤਾਂ ਭਲਾ ਕੀ ਹਰਜ ਹੈ?

੨.

ਜਿਵੇਂ ਪਿਛੇ ਦਸ ਆਏ ਹਾਂ ਕਿ ਅਸਾਡੇ ਜੀਵ

ਵਿਚ ਹਰ ਪਾਸੇ ਸੰਖੇਪਤਾ ਨੂੰ ਅਪਣਾਇਆ ਜਾ ਰਿਹਾ ਹੈ, ਤਿਵੇਂ ਹੀ ਜਿਥੇ ਦੋ ਮਿਤ੍ਰਾਂ ਦਾ ਆਪੋ ਵਿਚ ਵਧੇਰੇ ਪਿਆਰ ਹੋਵੇ ਤਾਂ ਓਹ ਸੰਬੋਧਨ ਦੇ ਸ਼ਬਦਾਂ ਤੇ ਅੰਤ ਵਿਦੈਗੀ ਦੇ ਸ਼ਬਦਾਂ ਨੂੰ ਵੀ ਵਾਧੂ ਸਮਝਕੇ ਉਨ੍ਹਾਂ ਦੀ ਵਰਤੋਂ ਤੋਂ ਸੰਕੋਚ ਕਰਦੇ ਹਨ ਤੇ ਆਪਣੇ ਨਾਂ ਵੀ ਪੂਰੇ ਨਹੀਂ ਲਿਖਦੇ, ਜਿਵੇਂ ਸ: ਮੋਹਣ ਸਿੰਘ, ਸ: ਹਰਬੰਸ ਸਿੰਘ ਹੋਰਾਂ ਨੂੰ ਚਿਠੀ ਲਿਖਦੇ ਹੋਏ ਇਉਂ ਲਿਖਣਗੇ :

ਦਿੱਲੀ

੪—੨—੫੧

ਬੰਸ, ................................................................

ਮੋਹਣ

ਜਾਂ

ਤੇਰਾ

ਮੋਹਣ

ਇਹ ਤ੍ਰੀਕਾ ਅਜਕਲ ਪ੍ਰਚੱਲਤ ਹੋ ਰਿਹਾ ਹੈ, ਕਿਉਂ ਜੋ ਆਖਦੇ ਹਨ ਕਿ ਪਿਆਰ ਵਿਚ ਵਿਖਾਵੇ ਜਾਂ ਉਚੇਚ ਲਈ ਥਾਂ ਨਹੀਂ ਹੁੰਦੀ, ਇਸ ਲਈ ਇਥੇ ਸੰਬੋਧਨ ਤੇ ਵਿਦੈਗੀ ਦੇ ਸ਼ਬਦਾਂ ਨੂੰ ਉਚੇਚੇ ਸਮਝਦੇ ਹੋਏ ਇਨ੍ਹਾਂ ਦੇ ਵਰਤਨ ਤੋਂ ਸੰਕੋਚ ਕੀਤਾ ਗਿਆ ਹੈ। ਵਿਦਿਆਰਥੀ ਪ੍ਰੀਖਿਆ ਲਈ ਹਾਲੀ ਇਹ ਤ੍ਰੀਕਾ ਨਾ ਵਰਤਣ, ਕਿਉਂ ਜੋ ਹਾਲੀ ਇਹ ਬਾਹਲਾ ਪ੍ਰਚੱਲਤ ਨਹੀਂ ਹੋਇਆ। ਪਰ ਆਸ ਹੈ ਛੇਤੀ ਹੀ ਸ਼ਾਇਦ ਇਮਤਿਹਾਨ ਵਿਚ ਵੀ ਵਰਤਿਆ ਜਾਣ ਲਗ ਪਵੇ।

ਸੰਬੋਧਨ ਦੇ ਸ਼ਬਦਾਂ ਤੋਂ ਅਗਲੀ ਸਤਰ ਵਿਚ

ਵੱਡਿਆਂ ਲਈ ਸਤਿਕਾਰ ਤੇ ਛੋਟਿਆਂ ਲਈ ਅਸ਼ੀਰਵਾਦ ਦੇ ਸ਼ਬਦ ਲਿਖੇ ਜਾਂਦੇ ਹਨ, ਜੇਹਾ ਕਿ 'ਦੋਵੇਂ ਹੱਥ ਜੋੜ ਕੇ ਪੈਰੀਂ ਪੈਣਾ, ਚਰਨਾਂ ਉਤੇ ਮੱਥਾ ਟੇਕਣਾ, ਚਿਰੰਜੀਵ ਹੋਵੇ, ਸੁਹਾਗ ਵਡੀ ਹੋਵੇ, ਪਿਆਰ ਸਹਿਤ ਸਤਿ ਸ੍ਰੀ ਅਕਾਲ ਪੁਜੇ, ਬਰਖ਼ੁਰਦਾਰੀ', ਆਦਿ ਵਰਤੇ ਜਾਂਦੇ ਹਨ। ਪਰ ਅੰਗ੍ਰੇਜ਼ੀ ਵਿਚ ਅਜੇਹੇ ਕੋਈ ਸ਼ਬਦ ਨਹੀਂ ਵਰਤੇ ਜਾਂਦੇ। ਜੇ ਕੋਈ ਬਾਹਲਾ ਕਰੇ ਤਾਂ 'ਪਿਆਰ ਪੁਜੇ', ਲਿਖ ਛਡਦਾ ਹੈ, ਨਹੀਂ ਤਾਂ ਕੁਝ ਵੀ ਨਹੀਂ। ਜੇ ਇਉਂ ਹੀ ਪੰਜਾਬੀ ਵਿਚ ਵੀ ਨਾ ਵਰਤੇ ਜਾਣ ਤਾਂ ਕੋਈ ਹਰਜ ਨਹੀਂ, ਪਰ ਜੇ ਵਰਤੋਂ ਕੀਤੀ ਜਾਵੇ ਤਾਂ ਵੀ ਚੰਗਾ ਹੈ, ਸੋ ਇਹ ਲਿਖਣ ਵਾਲੇ ਦੀ ਮਰਜ਼ੀ ਤੇ ਛਡਿਆ ਜਾਣਾ ਚਾਹੀਦਾ ਹੈ।

ਜੇ ਅਜੇਹੇ ਸ਼ਬਦ ਲਿਖਣੇ ਹੋਣ ਤਾਂ ਇਨ੍ਹਾਂ ਤੋਂ ਮਗਰੋਂ ਦੂਜੀ ਸਤਰ ਵਿਚ ਹਾਸ਼ੀਏ ਦੇ ਰਤਾ ਕੁ ਸੱਜੇ ਪਾਸੇ ਤੋਂ ਚਿੱਠੀ ਦਾ ਅਸਲੀ ਮਜ਼ਮੂਨ ਸ਼ੁਰੂ ਕਰਨਾ ਚਾਹੀਦਾ ਹੈ, ਪਰ ਕਈ ਅਜੇਹਾ ਕਰਨ ਤੋਂ ਪਹਿਲਾਂ ਘਰ ਦੀ ਸੁਖ ਸਾਂਦ ਤੇ ਅਗਲੇ ਦੀ ਸੁਖ ਸਾਂਦ ਆਰੰਭ ਦੇਂਦੇ ਹਨ; ਜੇਹਾ ਕਿ:—

'ਇਥੇ ਸਭ ਸੁਖ ਹੈ, ਆਪ ਜੀ ਦੀ ਸੁਖ ਕਲਗੀਆਂ ਵਾਲੇ ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਮੰਗਦੀ ਹਾਂ' ਇਤ ਆਦਿ। ਪਰ ਵਰਤਮਾਨ ਸਮੇਂ ਵਿਚ ਇਸ ਨੂੰ ਵੀ ਵਾਧੂ ਸਮਝ ਕੇ ਛਡ ਦਿਤਾ ਗਿਆ ਹੈ।

ਜੇ ਸਤਿਕਾਰ ਦੇ ਸ਼ਬਦ ਵੀ ਨਾ ਲਿਖਣੇ ਹੋਣ ਤਾਂ ਚਿਠੀ ਦਾ ਅਸਲ ਮਜ਼ਮੂਨ ਸੰਬੋਧਨ ਦੇ ਸ਼ਬਦਾਂ ਦੇ ਖ਼ਤਮ ਹੋਣ ਤੇ ਹੇਠਲੀ ਸਤਰ ਤੋਂ ਅਰੰਭ ਹੋਣਾ ਚਾਹੀਦਾ ਹੈ।

ਏਧਰ ਓਧਰ ਦੀਆਂ ਬੇਲੋੜੀਆਂ ਵਾਧੂ ਤੇ ਬੇਜੋੜ ਗੱਲਾਂ ਨਾਲ ਖਤ ਭਰਨ ਦਾ ਕੋਈ ਲਾਭ ਨਹੀਂ, ਜਿਵੇਂ ਇਕ ਚੋਖੀ ਉਮਰ ਦੇ ਬਜ਼ੁਰਗ ਸਾਗਰ (ਬੰਬਈ ਵਲ) ਗਏ, ਹੋਰ ਤਾਂ ਕੋਈ ਗੱਲ ਉਨ੍ਹਾਂ ਨੂੰ ਚਿਠੀ ਭਰਨ ਲਈ ਮਿਲੀ ਨਾ ਤੇ ਲਿਖਦੇ ਹਨ--ਇਥੇ ਮਸਰਾਂ ਦੀ ਦਾਲ ਦੋ ਆਨੇ ਸੇਰ ਹੈ, ਕੋਇਟੇ ਨਾਲੋਂ ਬੜੀ ਸਸਤੀ ਹੈ, ਮੈਨੂੰ ਬੜੀ ਚੰਗੀ ਲਗਦੀ ਹੈ। ਮਾਂਹ ਦੀ ਤਿੰਨ ਆਨੇ ਸੇਰ ਹੈ, ਇਤ ਆਦਿ। ਇਸ ਲਈ ਸਭ ਤੋਂ ਪਹਿਲਾਂ ਜ਼ਰੂਰੀ ਗੱਲਾਂ ਇਉਂ ਜੁਗਤ ਅਨੁ-ਸਾਰ ਲਿਖੋ ਕਿ ਇਕ ਵਿਚਾਰ ਪੂਰੀ ਤਰ੍ਹਾਂ ਇਕ ਇਕ ਪੈਰੇ ਵਿਚ ਆਉਂਦੀ ਜਾਵੇ ਤੇ ਹਰ ਪੈਰਾ ਆਪਣੇ ਆਪ ਵਿਚ ਸੰਪੂਰਨ ਹੋਵੇ।

ਨਿਜੀ ਚਿਠੀਆਂ ਵਿਚ ਹਾਸੇ ਠੱਠੇ ਤੇ ਮਖੌਲ ਲਈ ਬੜੀ ਥਾਂ ਤੇ ਖੁਲ੍ਹ ਹੈ, ਪਰ ਧਿਆਨ ਕੇਵਲ ਇਸ ਗੱਲ ਦਾ ਰਖਿਆ ਜਾਵੇ ਕਿ ਹਰ ਹਾਸਾ ਠੱਠਾ ਨੰਗਾ ਨਾ ਸਗੋਂ ਸਭਿਅਤਾ ਦੀਆਂ ਹੱਦਾਂ ਦੇ ਅੰਦਰ ਹੋਵੇ। ਸਾਊ ਹਾਸਾ ਦਿਲ ਪਰਚਾਉਂਦਾ ਹੈ ਤੇ ਨੰਗੇਜ ਨੂੰ ਨਾ ਹੀ ਤਾਂ ਸਭਿਅਤਾ ਦੀਆਂ ਅੱਖਾਂ ਤਕ ਸਕਦੀਆਂ ਹਨ ਤੇ ਨਾ ਹੀ ਸਭਿਅਤਾ ਦਾ ਅੰਦਰਾ ਉਸਨੂੰ ਮਾਫ਼ ਕਰ ਸਕਦਾ ਹੈ।

੩.

ਚਿਠੀ ਦੀ ਬੋਲੀ ਸਰਲ ਤੇ ਸਧਾਰਨ ਹੋਣੀ ਚਾਹੀਦੀ ਹੈ। ਵਡੇ ਵਡੇ ਔਖੇ ਪਦ ਵਰਤਣੇ ਤੇ ਲਛੇਦਾਰ ਸ਼ਬਦਾਂ ਤੋਂ ਕੰਮ ਲੈਣਾ ਕੋਈ ਮਾਣ ਦੀ ਗੱਲ ਨਹੀਂ; ਸਗੋਂ ਇਹ ਕੁਝ

ਹੋਛੇਪਨ ਦੀ ਝਲਕ ਦੇਂਦੀ ਹੈ । ਇਹ ਗੱਲ ਤਾਂ ਠੀਕ ਹੈ ਕਿ ਚਿਠੀ ਪ੍ਰਸਤਾਵ ਵਾਂਗ ਗੂੜ੍ਹੀ ਨਹੀਂ ਹੋਣੀ ਚਾਹੀਦੀ, ਪਰ ਇਹ ਕਿ ਗੱਲ ਬਾਤ ਵਾਂਗ ਖੁਲ੍ਹੀ ਵੀ ਨਹੀਂ ਹੋਣੀ ਚਾਹੀਦੀ, ਕੁਝ ਬਹੁਤੀ ਜਚਦੀ ਨਹੀਂ ।

ਨਿਜੀ ਚਿਠੀਆਂ ਨਿਰਸੰਦੇਹ ਗੱਲ ਬਾਤ ਵਾਂਗ ਖੁਲ੍ਹੀਆਂ ਹੋਣ, ਪਰ ਕਿਸੇ ਹੱਦ ਤਕ। ਚਿਠੀ ਲਿਖਣ ਲਗਿਆਂ ਇਉਂ ਅਨੁਭਵ ਕਰਨਾ ਚਾਹੀਦਾ ਹੈ ਜਿਵੇਂ ਤੁਸੀਂ ਅਗਲੇ ਨਾਲ ਗੱਲਾਂ ਕਰ ਰਹੇ ਹੋ, ਸੋ ਜੋ ਕੁਝ ਤੁਸਾਂ ਕਹਿਣਾ ਹੈ; ਬਿਨਾਂ ਪਲੇਥਣ ਲਾਏ ਸਾਫ਼ ਸਾਫ਼ ਕਹੋ । ਸਦਾ ਚੇਤੇ ਰਖੋ ਕਿ ਚਿਠੀ ਕਦੇ ਭੀ ਬਨਾਉਟੀ ਨਹੀਂ ਜਾਪਣੀ ਚਾਹੀਦੀ। ਕਾਰਣ ? ਚਿਠੀ ਦਾ ਕੁਦਰਤੀ ਤੇ ਸਾਧਾਰਨ ਜਾਪਣਾ ਇਕ ਵਿਸ਼ੇਸ਼ਤਾ ਹੈ।

ਚਿਠੀ ਵਿਚ ਯੋਗ ਸਤਿਕਾਰ ਤੇ ਮਾਣ ਦਾ ਧਿਆਨ ਰਖੋ, ਹਰ ਚਿਠੀ ਜਿਹੋ ਜਿਹੇ ਰਿਸ਼ਤੇਦਾਰ ਤੇ ਮਿੱਤ੍ਰ ਵੱਲ ਹੈ, ਉਨ੍ਹਾਂ ਸਬੰਧਾਂ ਦੀ ਨੀਂਹ ਅਨੁਸਾਰ ਤੁਹਾਡੀ ਬੋਲੀ ਦੀ ਉਸਾਰੀ ਹੋਣੀ ਚਾਹੀਦੀ ਹੈ । ਕਦੇ ਕਿਸੇ ਵੱਲ ਚੁਭਵੇਂ, ਖਰਵੇ, ਕੋਝੇ ਤੇ ਅਸੱਭਯ ਸ਼ਬਦ ਨਾ ਲਿਖੋ, ਕਿਉਂ ਜੋ ਬੋਲੇ ਸ਼ਬਦ ਤਾਂ ਬਦਲੇ ਜਾਂ ਭੁਲਾਏ ਜਾ ਸਕਦੇ ਹਨ, ਪਰ ਇਕ ਵੇਰ ਕਾਗਜ਼ ਉਤੇ ਲਿਖੇ ਗਏ ਸ਼ਬਦ ਦੂਜੇ ਕੋਲ ਪੁਜ ਜਾਣ ਮਗਰੋਂ ਨਾ ਤਾਂ ਬਦਲੇ ਜਾ ਸਕਦੇ ਹਨ ਤੇ ਨਾ ਹੀ ਭੁਲਾਏ। ਮੈਨੂੰ ਇਸ ਸਬੰਧ ਵਿਚ ਆਪਣੀ ਇਕ ਅਧਿਆਪਕਾ ਜੀ ਦੀ ਭਾਵਪੂਰਤ ਗੱਲ ਚੇਤੇ ਆ ਗਈ ਹੈ ਕਿ ਜਦੋਂ ਮੈਂ ਛੇਵੀਂ ਵਿਚ ਪੜ੍ਹਦੀ ਹੁੰਦੀ ਸਾਂ ਤਾਂ ਸਾਡੀ

ਅਧਿਆਪਕਾ ਨੇ ਇਕ ਕੁੜੀ ਦਾ ਪ੍ਰਸਤਾਵ ਪੜ੍ਹਦਿਆਂ ਹੋਇਆਂ ਆਖਿਆ:-"ਸਦਾ ਚੇਤੇ ਰਖੋ ਕਿ ਕਦੇ ਕੋਈ ਅਜਿਹੀ ਗੱਲ ਲਿਖਤ ਵਿਚ ਨਾ ਲਿਆਓ ਜਿਸ ਤੇ ਤੁਹਾਨੂੰ ਕਦੇ ਵੀ ਮਗਰੋਂ ਪਛਤਾਣਾ ਪਵੇ। ਜੇ ਤੁਹਾਡੇ ਖਿਆਲ, ਰੁਚੀਆਂ ਤੇ ਸੋਚਾਂ ਚੰਗੀਆਂ ਨਹੀਂ ਤਾਂ ਉਨ੍ਹਾਂ ਨੂੰ ਲਿਖਤ ਵਿਚ ਲਿਆਉਣ ਤੋਂ ਸੰਕੋਚ ਕਰੋ, ਕਿਉਂ ਜੋ ਲਿਖਤ ਵਿਚ ਆਉਣ ਮਗਰੋਂ ਉਹ ਚੀਜ਼ ਤੁਹਾਡੇ ਵੱਸੋਂ ਬਾਹਰ ਹੋ ਜਾਂਦੀ ਹੈ। ਕੀ ਪਤਾ ਪੌਣ ਦਾ ਇਕ ਬੁੱਲਾ ਹੀ ਤੁਹਾਡੇ ਕਾਗਜ਼ ਨੂੰ ਉਡਾ ਕੇ ਕੁਝ ਅਜਿਹੇ ਹੱਥਾਂ ਵਿਚ ਪੁਚਾ ਦੇਵੇ ਕਿ ਤੁਸੀਂ ਨਮੋਸ਼ੀ ਨਾਲ ਦੁਨੀਆਂ ਵਿਚ ਕਿਸੇ ਨੂੰ ਮੂੰਹ ਵਿਖਾਉਣ ਜੋਗੀਆਂ ਹੀ ਨਾ ਰਹੋ।"

ਜੇ ਤੁਸੀ ਕਿਸੇ ਨਾਲ ਰੋਸ ਪ੍ਰਗਟ ਕਰਨਾ ਹੈ ਤਾਂ ਉਹ ਵੀ ਨਰਮ ਤੇ ਮਿਠੇ ਸ਼ਬਦਾਂ ਵਿਚ ਕਰੋ।

ਉਨ੍ਹਾਂ ਹੀ ਗੱਲਾਂ ਨੂੰ ਮੁੜ ਮੁੜ ਲਿਖ ਕੇ ਚਿਠੀ ਨੂੰ ਲੰਮਾ ਕਰਨ ਦਾ ਕੋਈ ਲਾਭ ਨਹੀਂ। ਆਪਣੇ ਭਾਵ ਨੂੰ ਘਟ ਤੋਂ ਘਟ ਸ਼ਬਦਾਂ ਵਿਚ ਪ੍ਰਗਟ ਕਰਨ ਦਾ ਜਤਨ ਕਰੋ, ਇਸ ਲਈ ਕਿ ਸੰਖੇਪਤਾ ਸਿਆਣਪ ਦਾ ਤੱਤ ਹੈ। ਪਰ ਇਸਦੇ ਇਹ ਅਰਥ ਵੀ ਨਹੀਂ ਕਿ ਚਿੱਠੀ ਇੰਨੀ ਸੰਖੇਪ ਹੋਵੇ ਕਿ ਅਗਲੇ ਨੂੰ ਮਤਲਬ ਹੀ ਸਮਝ ਨਾ ਆਵੇ ਜਾਂ ਨਿਰੋਲ ਤਾਰ ਹੀ ਪਈ ਜਾਪੇ।

ਅਸਲ ਮਜ਼ਮੂਨ ਤੋਂ ਮਗਰੋਂ ਅਕਸਰ ਹੇਠ ਦੱਸੀਆਂ ਗੱਲਾਂ ਲਿਖੀਆਂ ਜਾਂਦੀਆਂ ਹਨ ਅਤੇ ਇਉਂ ਲਿਖੀਦਾ ਹੈ ਜਿਵੇਂ ਨਵਾਂ ਪੈਰਾ ਅਰੰਭੀਦਾ ਹੈ:-

'ਮੇਰੇ ਲਈ ਕੋਈ ਸੇਵਾ', 'ਸ਼ੁਭ ਇੱਛਾ ਸਹਿਤ', 'ਪਿਆਰ ਸਹਿਤ' ਇਤ ਆਦਿ।

ਇਸ ਤੋਂ ਉਪ੍ਰੰਤ ਅੰਤਲੇ ਸ਼ਬਦ ਤੇ ਲਿਖਣ ਵਾਲੇ ਦੇ ਦਸਖ਼ਤ ਹੁੰਦੇ ਹਨ। ਅੰਤਲੇ ਸ਼ਬਦ ਜਿਸ ਵਲ ਤੁਸੀਂ ਚਿੱਠੀ ਲਿਖ ਰਹੇ ਹੋ, ਉਸ ਦੇ ਜਿਹੋ ਜੇਹੇ ਤੁਹਾਡੇ ਨਾਲ ਸੰਬੰਧ ਹਨ, ਉਸ ਤੇ ਨਿਰਭਰ ਹਨ। ਵੱਡਿਆਂ ਨੂੰ ਆਦਰ ਦੇ ਸ਼ਬਦ ਲਿਖੋਗੇ ਜਿਵੇਂ 'ਆਪ ਦਾ ਆਗਿਆਕਾਰ ਪੁਤਰ', 'ਆਪ ਦਾ ਚਰਨ ਸੇਵਕ', ਪਤਨੀ ਪਤੀ ਨੂੰ 'ਆਪ ਦੀ ਦਾਸੀ' ਜਾਂ 'ਚਰਨ ਸੇਵਕਾ'। ਕਿਸੇ ਬਜ਼ੁਰਗ ਨੂੰ 'ਆਪ ਦਾ ਕ੍ਰਿਪਾ ਪਾਤ੍ਰ' ਜਾਂ 'ਸਨੇਹ ਪਾਤ੍ਰ' ਆਦਿ। ਛੋਟਿਆਂ ਤੇ ਬਰਾਬਰ-ਦਿਆਂ ਲਈ ਪਿਆਰ ਦੇ ਸ਼ਬਦ ਵਰਤਣੇ ਚਾਹੀਦੇ ਹਨ,ਜਿਵੇਂ 'ਤੁਹਾਡਾ ਵੀਰ', 'ਤੇਰੀ ਸ਼ੁਭਚਿੰਤਕਾ' ਆਦਿ । ਇਸ ਤੋਂ ਉਪ੍ਰੰਤ ਲਿਖਣ ਵਾਲੇ ਦੇ ਦਸਖ਼ਤ ਹੁੰਦੇ ਹਨ। ਜਿਸ ਨੂੰ ਤੁਸੀਂ ਚਿਠੀ ਲਿਖ ਰਹੇ ਹੋ ਜੇ ਉਹ ਤੁਹਾਡਾ ਚੰਗਾ ਜਾਣੂ ਹੈ, ਉਥੇ ਤੁਸੀਂ ਭਾਵੇਂ ਅੱਧੇ ਦਸਖ਼ਤ ਕਰੋ ਜਾਂ ਪੂਰੇ। ਪਰ ਜੇ ਉਹ ਤੁਹਾਡਾ ਚੰਗਾ ਜਾਣੂ ਨਹੀਂ ਅਤੇ ਚਿਠੀ ਉਪਰ ਖੱਬੇ ਪਾਸੇ ਤੁਹਾਡਾ ਨਾਮ ਵੀ ਨਹੀਂ ਲਿਖਿਆ ਜਾਂ ਛਪਿਆ ਹੋਇਆ ਤਾਂ ਦਸਖਤਾਂ ਦੇ ਹੇਠ ਇਕ ਵੇਰ ਬਰੈਕਿਟਾਂ ਵਿਚ ਆਪਣਾ ਪੂਰਾ ਨਾਮ ਲਿਖ ਦੇਵੋ ਤਾਂ ਜੋ ਜੇ ਉਹ ਤੁਹਾਨੂੰ ਚਿਠੀ ਦਾ ਉਤਰ ਦੇਣਾ ਚਾਹੇ ਤਾਂ ਤੁਹਾਡਾ ਨਾਮ ਪੜ੍ਹਨ ਸਬੰਧੀ ਉਸਨੂੰ ਔਖ ਨਾ ਹੋਵੇ, ਕਿਉਂਕਿ ਆਮ ਕੀਤੇ ਦਸਖ਼ਤ ਘਟ ਵਧ ਹੀ ਪੜ੍ਹੇ ਜਾ ਸਕਦੇ ਹਨ। ਸਾਰਾ ਕੁਝ ਚਿੱਠੀ ਦੇ ਮਜ਼ਮੂਨ ਦੇ ਹੇਠ ਸੱਜੇ ਹੱਥ ਵਲ ਹੋਣਾ ਚਾਹੀਦਾ ਹੈ । ਸਾਨੂੰ ਹਰ ਇਕ

ਔਕੜ ਦਾ ਅਹਿਸਾਸ ਹੋਣਾ ਚਾਹੀਦਾ ਹੈ ਤੇ ਹਰ ਇਕ ਚੀਜ਼ ਇਉਂ ਕਰਨੀ ਲੋੜੀਦੀ ਹੈ ਕਿ ਅਗਲੇ ਦਾ ਘਟ ਤੋਂ ਘਟ ਸਮਾ ਜ਼ਾਇਆ ਹੋਵੇ, ਨਾ ਉਸਨੂੰ ਖਾਹ ਮਖਾਹ ਦੀ ਕੋਈ ਖੇਚਲ ਕਰਨੀ ਪਵੇ ਤੇ ਨ ਐਵੇਂ ਔਖਾ ਹੋਣਾ ਪਵੇ।

ਜੇ ਚਿਠੀ ਲਿਖ ਚੁਕਣ ਮਗਰੋਂ ਕੋਈ ਗੱਲ ਸੁਝੇ ਤਾਂ ਚਿੱਠੀ ਦੇ ਅਖੀਰ ਤੇ ਪ. ਸ. ( ਭਾਵ, ਪਿਛੋਂ ਸੁਝਿਆ ) ਲਿਖ ਕੇ ਜੋ ਕੁਝ ਲਿਖਣਾ ਹੋਵੇ ਲਿਖ ਦੇਵੋ ਤੇ ਇਸਦੇ ਹੇਠ ਆਪਣੇ ਛੋਟੇ ਦਸਖਤ ਕਰ ਦੇਵੋ, ਵਡੇ ਦਸਖਤ ਕਰਨ ਦੀ ਲੋੜ ਨਹੀਂ।

ਇਨ੍ਹਾਂ ਸਾਰੀਆਂ ਗੱਲਾਂ ਤੋਂ ਮਗਰੋਂ ਸਿਰਨਾਵੇਂ ( ਪਤੇ ) ਦੀ ਵਾਰੀ ਆਉਂਦੀ ਹੈ। ਇਸ ਸੰਬੰਧੀ ਛੇਵੇਂ ਕਾਂਡ ਵਿਚ ਵਿਸਥਾਰ ਨਾਲ ਦਸ ਆਏ ਹਾਂ।

ਚਿਠੀ ਉਤੇ ਆਪਣਾ ਨਾਮ, ਪਤਾ, ਤਾਰੀਖ਼ ਤੇ ਲਫ਼ਾਫੇ ਆਦਿ ਉਤੇ ਸਿਰਨਾਵਾਂ ਲਿਖਣ ਲਗੇ ਬਿਸਰਾਮ ਚਿਨ੍ਹਾਂ ਦਾ ਖ਼ਾਸ ਧਿਆਨ ਰਖੋ, ਕਿਉਂ ਜੋ ਪ੍ਰੀਖਿਆਵਾਂ ਵਿਚ ਚਿਠੀ ਲਈ ਨੀਯਤ ਕੀਤੇ ਨੰਬਰਾਂ ਵਿਚੋਂ ਅਕਸਰ ਇਕ-ਤਿਹਾਈ ਨੰਬਰ ਇਨ੍ਹਾਂ ਗੱਲਾਂ ਲਈ ਰਖੇ ਜਾਂਦੇ ਹਨ। ਇਹ ਰਿਵਾਜ ਵੀ ਅੱਜ ਕਲ ਹੋ ਰਿਹਾ ਹੈ ਕਿ ਸਿਰਨਾਵੇਂ ਵਿਚ ਡੰਡੀ ਦੀ ਥਾਂ ਕੁਝ ਵੀ ਨ ਪਾਇਆ ਜਾਵੇ।

## ਕਾਂਡ ੯

# ਨਿੱਜੀ ਚਿੱਠੀਆਂ

### ਨੰਬਰ ੧

( ਪਿਤਾ ਵਲੋਂ ਕਾਲਜ ਪੜ੍ਹਦੇ ਪੁਤਰ ਵਲ )

ਗਿਆਨ ਸਿੰਘ ਆਹਲੂਵਾਲੀਆ, ਸਿਵਲ ਲਾਈਨਜ਼,
ਬੀ. ਏ., ਪੀ. ਸੀ. ਐਸ. ਦਿੱਲੀ

ਪਿਆਰੇ ਰਮਿੰਦਰ, ਫਰਵਰੀ ੨, ੧੯੪੯

ਪਿਆਰ !

ਤੁਹਾਡੀ ਚਿਠੀ ਪੁਜੀ, ਪੜ੍ਹ ਕੇ ਬੜੀ ਪ੍ਰਸੰਨਤਾ ਹੋਈ ਕਿ ਤੁਸੀਂ ਚੋਖੇ ਪੜ੍ਹਾਈ ਵਿਚ ਰੁੱਝੇ ਰਹਿੰਦੇ ਹੋ। ਵੇਖੋ, ਰਮਿੰਦਰ, ਤੁਸੀਂ ਹੁਣ ਬਾਹਰਵੀਂ ਵਿਚ ਪੜ੍ਹਦੇ ਹੋ, ਇਹ ਵੇਲਾ ਹੈ ਤੁਹਾਡਾ ਆਪਣੇ ਭਵਿਖਤ ਉਤੇ ਡੂੰਘੀ ਵਿਚਾਰ ਕਰਕੇ ਉਸ ਦਾ ਫੈਸਲਾ ਕਰਨ ਦਾ। ਮੈਂ ਆਪਣੇ ਖਿਆਲ ਇਸ ਵਿਸ਼ੇ ਸੰਬੰਧੀ ਹੇਠ ਲਿਖਦਾ ਹਾਂ, ਕੇਵਲ ਇਸ ਸੰਭਾਵਨਾ ਨਾਲ ਕਿ ਸ਼ਾਇਦ ਤੁਹਾਨੂੰ ਉਸ ਫੈਸਲੇ ਉਤੇ ਪੁੱਜਣ ਲਈ ਕੁਝ ਸਹਾਇਤਾ ਦੇ ਸੱਕਣ।

ਰਮਿੰਦ੍ਰ ! ਜਦ ਮੈਂ ਕਾਲਜੋਂ ਪੜ੍ਹ ਕੇ ਨਿਕਲਿਆ ਸਾਂ, ਮੇਰੇ ਮਨ ਵਿਚ ਜਿਥੇ ਦੇਸ਼ ਸੇਵਾ ਦੀ ਚਾਹ ਤੇ ਉਮੰਗਾਂ ਸਨ, ਉਥੇ ਦੂਜੇ ਪਾਸੇ ਸੁਖੀ ਜੀਵਨ ਦੀ ਲਾਲਸਾ ਵੀ ਘਟ ਨਹੀਂ ਸੀ। ਮੈਨੂੰ ਕੁਝ ਇਹ ਖਿਆਲ ਵੀ ਸੀ ਕਿ ਚੰਗੀ

ਸਰਕਾਰੀ ਨੌਕਰੀ ਉਤੇ ਹੋ ਕੇ ਮਨੁੱਖ ਆਪਣੀ ਰੁਚੀ ਅਨੁਸਾਰ ਦੇਸ਼ ਲਈ ਵੀ ਬਥੇਰਾ ਕੁਝ ਕਰ ਸਕਦਾ ਹੈ। ਮੈਂ ਵੀ ਦੂਰ ਦੇ ਢੋਲ ਸੁਹਾਉਣੇ ਸਮਝ ਚਾਈਂ ਚਾਈਂ ਸਿਫ਼ਾਰਸ਼ਾਂ ਪਵਾ ਈ. ਏ. ਸੀ. ਬਣ ਗਿਆ, ਪਰ ਤਜਰਬਾ ਮੇਰਾ ਗਵਾਹ ਹੈ ਕਿ ਨੌਕਰੀ, ਨੌਕਰੀ ਹੈ; ਭਾਵੇਂ ਸਰਕਾਰੀ ਹੋਵੇ ਤੇ ਭਾਵੇਂ ਦੂਜੀ।

ਕਿਸੇ ਸੱਚ ਆਖਿਆ ਹੈ—'ਉੱਤਮ ਖੇਤੀ,ਮਧਮ ਵਪਾਰ; ਨਿਖਿਧ ਚਾਕਰੀ ਭੀਖ ਦੁਆਰ।' ਮੇਰੇ ਦੇਸ਼ ਸੇਵਾ ਦੇ ਸੁਪਨੇ, ਸੁਪਨੇ ਹੀ ਰਹਿਣੇ ਸਨ, ਸੋ ਰਹੇ। ਵਡੇ ਵਡੇ ਜਿਗਰੇ ਵਾਲਿਆਂ ਨੂੰ ਵੀ ਨੌਕਰੀ ਵਿਚ ਜੀ-ਹਜ਼ੂਰੀਆ ਬਣਨਾ ਪੈਂਦਾ ਹੈ ਤੇ ਆਪਣੀ ਜ਼ਮੀਰ ਨੂੰ ਕੁਚਲਨਾ ਪੈਂਦਾ ਹੈ। ਸਾਡਾ ਜੀਵਨ ਪਿੰਜਰੇ ਵਿਚ ਕੈਦ ਇਕ ਤੋਤੇ ਸਮਾਨ ਹੁੰਦਾ ਹੈ ਭਾਵੇਂ ਪਿੰਜਰਾ ਸੋਨੇ ਦਾ ਹੀ ਹੈ।

ਮੈਂ ਅਨੁਭਵ ਕਰਦਾ ਹਾਂ ਕਿ ਅੱਜ ਕਲ ਦੇ ਨੌਜਵਾਨਾਂ ਨੂੰ ਆਪਣੇ ਭਵਿਖਤ ਅਜਿਹੇ ਬਣਾਉਣੇ ਚਾਹੀਦੇ ਹਨ ਜਿਨ੍ਹਾਂ ਵਿਚ ਉਹ ਆਪਣੇ ਦੇਸ਼ ਦੀ ਦਸ਼ਾ ਨੂੰ ਸੁਧਾਰਨ ਵਿਚ ਹਿੱਸਾ ਲੈ ਸਕਣ। ਤੁਸੀਂ ਜਦੋਂ ਦਸਵੀਂ ਪਾਸ ਕੀਤੀ ਸੀ ਉਦੋਂ ਅਜਿਹੀਆਂ ਗੱਲਾਂ ਲਈ ਕੁਝ ਛੋਟੇ ਸਉ, ਹੁਣ ਦੋ ਕੁ ਸਾਲ ਦੇ ਕਾਲਜ ਤੇ ਦੁਨੀਆਂ ਦੇ ਵਾਯੂ-ਮੰਡਲ ਵਿਚ ਵਿਚਰ ਕੇ ਤੁਹਾਡੀਆਂ ਸੋਚ-ਸ਼ਕਤੀਆਂ ਵਿਸ਼ਾਲ ਹੋ ਗਈਆਂ ਹੋਣਗੀਆਂ; ਮੈਂ ਤੁਹਾਨੂੰ ਕੇਵਲ ਇਸੇ ਖਿਆਲ ਨਾਲ ਐਫ. ਐਸ-ਸੀ. ਵਿਚ ਦਾਖਲ ਕਰਾਇਆ ਸੀ ਤਾਂ ਜੋ ਇਸ ਤੋਂ ਮਗਰੋਂ ਜਿਸ ਪਾਸੇ ਵੀ ਤੁਹਾਡੀ ਰੁਚੀ ਹੋਵੇ ਜਾ ਸਕੋ।

ਤੁਸੀਂ ਡਾਕਟਰ ਬਣ ਕੇ ਲੋਕਾਂ ਦੀ ਭਲਾਈ, ਦੇਸ਼

ਵਿਚੋਂ ਰੋਗਾਂ ਨੂੰ ਦੂਰ ਕਰਨਾ, ਗਰੀਬਾਂ ਦੀ ਦੇਖ ਭਾਲ ਅਤੇ ਦੇਸ਼ ਦੇ ਪਾਲਿਟਿਕਸ ਵਿਚ ਵੀ ਹਿਸਾ ਲੈ ਸਕਦੇ ਹੋ। ਵਕਾਲਤ ਕਰਕੇ ਤੁਸੀਂ ਸਮਾਜਕ, ਭਾਈਚਾਰਕ ਤੇ ਪੁਲੀਟੀਕਲ ਹਰ ਤਰ੍ਹਾਂ ਦੇਸ਼ ਦੀ ਵਧ ਤੋਂ ਵਧ ਸੇਵਾ ਕਰ ਸਕਦੇ ਹੋ। ਐਮ. ਏ., ਡੀ ਲਿਟ. ਆਦਿ ਕਰਕੇ ਜੇ ਤੁਹਾਡੀ ਲਿਖਾਰੀ ਬਣਨ ਦੀ ਰੁਚੀ ਹੋਵੇ ਤਾਂ ਜਾਗ੍ਰਤੀ ਸਾਹਿਤ ਪੈਦਾ ਕਰਕੇ ਦੇਸ਼ ਨੂੰ ਹਲੂਣਾ ਦੇ ਸਕਦੇ ਹੋ। ਸਾਇੰਸ ਵਲ ਵਧੇਰੇ ਰੁਚੀ ਹੈ ਤਾਂ ਨਵੀਆਂ ਨਵੀਆਂ ਕਾਢਾਂ ਕੱਢ ਕੇ ਭਾਰਤਵਰਸ਼ ਦਾ ਨਾਮ ਰੌਸ਼ਨ ਕਰ ਸਕਦੇ ਹੋ। ਜੇ ਤੁਸੀਂ ਕੇਵਲ ਸ਼ਾਂਤ-ਭਾਵ ਕੰਮ ਕਰਨਾ ਜਾਣਦੇ ਹੋ ਤਾਂ ਪ੍ਰੋਫੈਸਰ ਬਣਕੇ ਆਉਣ ਵਾਲੀਆਂ ਨਸਲਾਂ ਵਿਚ ਅਜ਼ਾਦੀ ਦੀ ਲਾਟ ਬਾਲ ਸਕਦੇ ਹੋ, ਨਹੀਂ ਤਾਂ ਕੋਈ ਕਾਰਖ਼ਾਨਾ ਆਦਿ ਖੋਲ੍ਹਕੇ ਵੀ ਦੇਸ਼ ਦੀ ਨਿਗਰ ਸੇਵਾ ਕਰ ਸਕਦੇ ਹੋ।

ਮੈਂ ਆਪਣੇ ਖਿਆਲ ਦੱਸ ਦਿਤੇ ਹਨ, ਪਰ ਤੁਸੀਂ ਫੈਸਲਾ ਕਰਨ ਲੱਗੇ ਚੇਤੇ ਰੱਖਣਾ ਕਿ ਫੈਸਲਾ ਤੁਹਾਡੀਆਂ ਆਪਣੀਆਂ ਰੁਚੀਆਂ ਅਨੁਸਾਰ ਹੋਣਾ ਚਾਹੀਦਾ ਹੈ। ਜੇ ਤੁਹਾਨੂੰ ਸਰਕਾਰੀ ਨੌਕਰੀ ਕਰਨ ਦੀ ਵਧੇਰੇ ਚਾਹ ਹੋਵੇ ਤਾਂ ਬੇਸ਼ੱਕ ਉਸੇ ਰਾਹ ਉਤੇ ਚੱਲੋ, ਕਿਉਂ ਜੋ ਜਿਸ ਕੰਮ ਲਈ ਵਧੇਰੇ ਸ਼ੌਕ ਤੇ ਰੁਚੀ ਹੋਵੇ, ਉਧਰ ਮਨੁਖ ਵਧੇਰੇ ਉੱਨਤੀ ਕਰ ਸਕਦਾ ਹੈ। ਤੇਰੀ ਮਾਤਾ ਜੀ ਵਲੋਂ ਤੈਨੂੰ ਪਿਆਰ।

ਪਿਆਰ ਸਹਿਤ, ਤੇਰਾ ਪਿਤਾ,

**ਗਿਆਨ ਸਿੰਘ**

---

# ਨੰਬਰ ੨.

[ ਪੁੱਤ੍ਰ ਵਲੋਂ ਪਿਛਲੀ ਚਿੱਠੀ ਦਾ ਉੱਤਰ ]

ਰਮਿੰਦਰ ਸਿੰਘ,
ਬਾਹਰਵੀਂ

ਮਾਲ ਰੋਡ,
ਲੁਧਿਆਣਾ.
ਫ਼ਰਵਰੀ ੧੫. ੧੯੪੯

ਪਿਆਰੇ ਪਿਤਾ ਜੀ,

ਆਪ ਦੀ ੭ ਤਾਰੀਖ ਦੀ ਪੱਤ੍ਰਕਾ ਮਿਲੀ, ਜਿਸ ਨੇ ਮੇਰੇ ਅੰਦਰ ਪਹਿਲੋਂ ਹੀ ਮਚ ਰਹੀ ਹਲਚਲ ਨੂੰ ਸ਼ਾਂਤ ਕਰਨ ਵਿਚ ਅਤਯੰਤ ਸਹਾਇਤਾ ਕੀਤੀ।

ਕੁਝ ਚਿਰ ਤੋਂ ਮੈਂ ਆਪਣੇ ਭਵਿਖਤ ਸਬੰਧੀ ਸਦਾ ਹੀ ਡੂੰਘੀ ਸੋਚ ਵਿਚ ਪਿਆ ਰਹਿੰਦਾ ਸਾਂ। ਸਮਝ ਨਹੀਂ ਸੀ ਆਉਂਦੀ ਕੀ ਕਰਾਂ ਤੇ ਕੀ ਨਾ। ਇਹੋ ਜਿਹੀ ਹਲਚਲ ਇਸ ਅਵਸਥਾ ਵਿਚ ਹਰ ਵਿਦਿਆਰਥੀ ਨੂੰ ਸੋਚਾਂ ਵਿਚ ਪਾ ਛਡਦੀ ਹੈ, ਪਰ ਕਈ ਪਦਾਰਥਕ ਰੁਚੀਆਂ ਵਲ ਵਧੇਰੇ ਝੁਕਾਉ ਰਖਣ ਦੇ ਕਾਰਨ ਇਸ ਉਠੀ ਅਵਾਜ਼ ਨੂੰ ਅਣ-ਸੁਣੀ ਕਰ ਲਾਂਭੇ ਹੀ ਲੰਘ ਜਾਂਦੇ ਹਨ, ਦੂਜੇ ਇਸ ਅੰਦੋਲਨ ਵਿਚ ਠੀਕ ਅਗਵਾਈ ਨਾ ਮਿਲਣ ਦੇ ਕਾਰਨ ਕੋਈ ਫੈਸਲਾ ਹੀ ਨਹੀਂ ਕਰ ਸਕਦੇ ਤੇ ਟਾਂਵੇਂ ਟਾਵੇਂ ਮੇਰੇ ਵਰਗੇ ਖੁਸ਼ ਕਿਸਮਤ ਹੁੰਦੇ ਹਨ ਜਿਨ੍ਹਾਂ ਨੂੰ ਠੀਕ ਵੇਲੇ ਸਿਰ ਅਤੇ ਸਹੀ ਅਗਵਾਈ ਮਿਲਦੀ ਹੈ।

ਮੈਂ ਅੱਜ ਪੰਜ ਦਿਨਾਂ ਤੋਂ ਆਪ ਦੀ ਵਿਚਾਰ ਉਪ-

ਜਾਊ ਚਿਠੀ ਉਤੇ ਸੋਚਦਾ ਰਿਹਾ ਹਾਂ ਤੇ ਕਲ੍ਹ ਰਾਤ ਤੋਂ ਆਪਣੇ ਭਵਿਖਤ ਸੰਬੰਧੀ ਪੂਰਨ ਫ਼ੈਸਲਾ ਕਰ ਲਿਆ ਹੈ। ਮੈਨੂੰ ਇਹ ਜਾਣ ਕੇ ਬੜੀ ਪ੍ਰਸੰਨਤਾ ਹੋਈ ਹੈ ਕਿ ਮੇਰੇ ਅੰਦਰ ਵੀ ਦੇਸ਼ ਨੂੰ ਸੁਧਾਰਨ ਲਈ ਆਪ ਵਰਗੇ ਖ਼ਿਆਲ ਹਨ। ਕਈ ਵਾਰ ਮੈਂ ਆਪ ਨਾਲ ਇਸ ਸੰਬੰਧੀ ਗੱਲਾਂ ਕਰਨ ਦਾ ਹੀਆ ਕੀਤਾ, ਪਰ ਸਦਾ ਹੀ ਇਸ ਡਰ ਕਰਕੇ ਕਿ ਮਤਾਂ ਆਪ ਵੀ ਉਨ੍ਹਾਂ ਜੀ-ਹਜ਼ੂਰੀਆਂ ਵਿਚੋਂ ਹੋਵੋ, ਜਿਹੜੇ ਦੇਸ਼ ਯਾ ਦੇਸ਼ ਸੇਵਾ ਸੰਬੰਧੀ ਕੋਈ ਗੱਲ ਸੁਣਨਾ ਹੀ ਪਾਪ ਸਮਝਦੇ ਹਨ, ਝਕਦਾ ਰਿਹਾ।

ਆਪ ਜੀ ਦੀ ਚਿੱਠੀ ਪੜ੍ਹਦਿਆਂ ਹੀ ਦੋ ਭਵਿਖਤ ਉਘੜ ਕੇ ਮੇਰੇ ਸਾਹਮਣੇ ਫਿਰਨ ਲਗ ਪਏ, ਇਕ ਸੀ ਡਾਕਟਰ ਦਾ ਜੀਵਨ ਜੋ ਬੜਾ ਪਵਿੱਤ੍ਰ ਤੇ ਸੇਵਾ ਭਰਪੂਰ ਹੁੰਦਾ ਹੈ, ਹਰ ਪ੍ਰਾਣੀ ਮਾਤ੍ਰ, ਕੌਮ, ਸਮਾਜ ਅਤੇ ਦੇਸ਼ ਲਈ ਵਧ ਤੋਂ ਵਧ ਸੇਵਾ ਕਰ ਸਕਦਾ ਹੈ। ਉਸ ਦੇ ਟਾਕਰੇ ਵਿਚ ਇਕ ਵਕੀਲ ਦਾ ਜੀਵਨ ਉਨਾ ਪਵਿਤ੍ਰ ਨਹੀਂ ਹੁੰਦਾ ਤੇ ਨ ਹੀ ਹਰ ਪ੍ਰਾਣੀ ਮਾਤ੍ਰ ਦੀ ਇਕ ਡਾਕਟਰ ਵਾਂਗ ਭਲਾਈ ਤੇ ਸੇਵਾ ਕਰ ਸਕਦਾ ਹੈ, ਪਰ ਹੋਰ ਕਿਸੇ ਤਰ੍ਹਾਂ ਕੌਮ, ਸਮਾਜ ਤੇ ਦੇਸ਼ ਦੀ ਸੇਵਾ ਵਿਚ ਇਕ ਡਾਕਟਰ ਨਾਲੋਂ ਘਟ ਨਹੀਂ, ਸਗੋਂ ਕੁਝ ਵਧ ਹੀ ਹੈ। ਇਕ ਵਕੀਲ ਦੇਸ਼ ਦੇ ਪਾਲਿਟਿਕਸ ਵਿਚ ਹੋਰ ਸਭਨਾਂ ਨਾਲੋਂ ਵਧ ਹਿੱਸਾ ਲੈ ਸਕਦਾ ਹੈ। ਮੈਨੂੰ ਕੁਝ ਇਉਂ ਨਿਸ਼ਚਾ ਜਿਹਾ ਹੋ ਰਿਹਾ ਹੈ ਕਿ ਬਿਨਾਂ ਦੇਸ਼ ਦੇ ਕਾਨੂੰਨ ਦੀ ਜਾਣ ਪਛਾਣ ਦੇ ਇਕ ਗੁਲਾਮ ਦੇਸ਼ ਦੀ ਨਿਗਰ ਸੇਵਾ ਨਹੀਂ ਕੀਤੀ ਜਾ ਸਕਦੀ ਤੇ ਫਿਰ ਮੈਂ ਜਦ ਆਪਣੇ ਕਾਲਜ ਦੀ ਡੇਵ

ਸਾਲ ਦੀ ਜ਼ਿੰਦਗੀ ਤੇ ਨਜ਼ਰ ਮਾਰਦਾ ਹੋਇਆ ਆਪਣੀਆਂ ਰੁਚੀਆਂ ਸਬੰਧੀ ਸੋਚਦਾ ਹਾਂ ਤਾਂ ਇਹੋ ਵੇਖਦਾ ਹਾਂ ਕਿ ਭਾਵੇਂ ਸ਼ੌਕ ਵਲੋਂ ਡਾਕਟਰੀ ਤੇ ਵਕਾਲਤ ਮੇਰੇ ਲਈ ਇਕੋ ਜਿਹੇ ਹਨ, ਪਰ ਮੇਰਾ ਕਾਲਜ ਵਿਚ ਇਕ ਚੰਗਾ ਸਪੀਕਰ ਹੋਣਾ, ਬਹਿਸ ਵਿਚ ਵਧ ਤੋਂ ਵਧ ਹਿੱਸਾ ਲੈਣਾ, ਇਨਾਮ ਪ੍ਰਾਪਤ ਕਰਨੇ ਤੇ ਬੋਲਣ ਲਗੇ ਭਾਵੇਂ ਕਿੰਨਾ ਹੀ ਇਕੱਠ ਕਿਉਂ ਨ ਹੋਵੇ ਆਪਣੇ ਆਪ ਨੂੰ ਨਿਝੱਕ ਅਨਭਵ ਕਰਨਾ ਤੇ ਕਾਨੂੰਨ ਲਈ ਦਿਲੀ ਸ਼ੌਕ ਵੀ ਹੋਣਾ, ਇਹ ਸਭ ਰੁਚੀਆਂ ਇਸ ਗੱਲ ਦੀਆਂ ਸੂਚਕ ਹਨ ਕਿ ਮੈਂ ਡਾਕਟਰ ਬਣਨ ਦੀ ਥਾਂ ਵਕੀਲ ਬਣਕੇ ਵਧੇਰੇ ਸਫਲਤਾ ਪ੍ਰਾਪਤ ਕਰ ਸਕਾਂਗਾ। ਮੈਂ ਜਦੋਂ ਵੀ ਲੋਕਾਂ ਸਾਹਮਣੇ ਬੋਲ ਰਿਹਾ ਹੁੰਦਾ ਹਾਂ ਤਾਂ ਆਪਣੇ ਆਪਨੂੰ Inspired ( ਉਤਸ਼ਾਹ ਭਰਪੂਰ ) ਅਨੁਭਵ ਕਰਦਾ ਹਾਂ ਤੇ ਮੇਰਾ ਦਿਲ ਗਵਾਹੀ ਦੇਂਦਾ ਹੈ ਕਿ ਮੈਂ ਵਕੀਲ ਬਣ ਕੇ ਦੇਸ਼ ਤੇ ਸਮਾਜ ਲਈ ਵਧੇਰੇ ਲਾਭਦਾਇਕ ਹੋ ਸਕਾਂਗਾ।

ਪਰ ਲਾਲਾ ਲਾਜਪਤ ਰਾਇ ਜੀ ਦੀ ਲੇਖਣੀ ਦੇ ਇਹ ਸ਼ਬਦ 'ਵਕੀਲ ਦੇਸ਼ ਸੇਵਾ ਵਿਚ ਨਿਧੱੜਕ ਹੋ ਕੇ ਨਹੀਂ ਕੁਦਦੇ ਸਗੋਂ ਉਹ ਕੁਝ ਝਿਝਕੂ ਜਿਹੇ ਹੋਣ ਦੇ ਕਾਰਨ ਸਦਾ ਝਿਝਕ ਤੇ ਫੂਕ ਫੂਕ ਕੇ ਕਦਮ ਰਖਦੇ ਹਨ, ਮੈਨੂੰ ਫਿਰ ਸ਼ੰਕੇ ਵਿਚ ਪਾ ਦੇਂਦੇ ਹਨ ਤੇ ਮੈਨੂੰ ਝਿਝਕ ਤੋਂ ਕੁਦਰਤੀ ਘਿਰਣਾ ਹੋਣ ਦੇ ਕਾਰਨ ਮੈਂ ਸੋਚਾਂ ਵਿਚ ਡੁਬ ਜਾਂਦਾ ਹਾਂ। ਪਰ ਫਿਰ ਜਦ ਭਾਰਤ ਵਰਸ਼ ਦੇ ਉਘੇ ਉਘੇ ਆਗੂਆਂ ਵਲ ਝਾਤੀ ਮਾਰਦਾ ਹਾਂ ਤਾਂ ਪਤਾ ਲਗਦਾ ਹੈ ਕਿ ਉਨ੍ਹਾਂ ਵਿਚੋਂ ਬਾਹਲੇ ਕਾਨੂੰਨੀ ਆਦਮੀ ਸਨ ਤੇ ਓਹ ਦੇਸ਼ ਤੇ ਸਮਾਜ ਦੀ ਬੜੀ

ਨਿਗਰ ਸੇਵਾ ਕਰ ਸਕੇ ਤੇ ਕਰ ਰਹੇ ਹਨ ਤਾਂ ਮੇਰਾ ਇਹ ਸ਼ੰਕਾ ਸੂਰਜ ਸਾਮ੍ਹਣੇ ਆਈ ਧੁੰਧ ਵਾਂਗ ਅਲੋਪ ਹੋ ਜਾਂਦਾ ਹੈ। ਸੋ ਵਕੀਲ ਦੇ ਜੀਵਨ ਵਿਚ ਡਾਕਟਰੀ ਜੀਵਨ ਦੇ ਟਾਕਰੇ ਵਿਚ ਕੁਝ ਊਣਤਾਈਆਂ ਹੁੰਦਿਆਂ ਹੋਇਆਂ ਵੀ ਮੈਂ ਵਕਾਲਤ ਨੂੰ ਅਪਨਾਣ ਦਾ ਨਿਸ਼ਚਾ ਕੀਤਾ ਹੈ।

ਪਿਤਾ ਜੀ, ਮੈਂ ਆਪਣੀ ਸਮਝ ਅਨੁਸਾਰ ਆਪਣੀ ਸਾਰੀ ਵਿਚਾਰ ਆਪਦੇ ਸਾਹਮਣੇ ਰਖ ਦਿੱਤੀ ਹੈ ਤੇ ਮੈਂ ਆਪ ਦੀ ਉਸ ਪੂਰਨ ਖੁਲ੍ਹ ਲਈ ਜੋ ਤੁਸਾਂ ਮੈਨੂੰ ਆਪਣਾ ਭਵਿਖਤ ਚੁਣਨ ਲਈ ਦਿਤੀ ਹੈ ਕ੍ਰਿਤਗਿਆ ਅਨਭਵ ਕਰਦਾ ਹੋਇਆ ਬਿਨੈ ਕਰਦਾ ਹਾਂ ਕਿ ਜੇ ਮੇਰੇ ਨਾਲ ਤੁਸੀਂ ਸਹਿਮਤ ਨ ਹੋਵੋ ਤਾਂ ਮੈਨੂੰ ਜ਼ਰੂਰ ਦੱਸਣ ਦੀ ਖੇਚਲ ਕਰਨੀ ਤਾਂ ਜੋ ਮੈਂ ਇਸ ਸੰਬੰਧੀ ਹੋਰ ਵਧੇਰੇ ਵਿਚਾਰ ਕਰਕੇ ਆਪ ਨੂੰ ਨਿਸ਼ਚਾ ਕਰਾ ਸਕਾਂ ਜਾਂ ਮੈਂ ਆਪ ਦੇ ਫੈਸਲੇ ਅੱਗੇ ਝੁਕ ਜਾਵਾਂ।

ਆਸ ਹੈ ਕਿ ਤੁਸੀ ਸਦਾ ਹੀ ਅਜਿਹੇ ਖਤਾਂ ਰਾਹੀਂ ਮੈਨੂੰ ਮੇਰਾ ਸੋਚ ਮੰਡਲ ਵਿਸ਼ਾਲ ਕਰਨ ਵਿਚ ਸਹਾਇਤਾ ਦੇਂਦੇ ਰਹੋਗੇ।

ਸਤਿਕਾਰ ਸਹਿਤ ਪਿਆਰੀ ਮਾਤਾ ਜੀ ਨੂੰ ਪ੍ਰਣਾਮ ਕਹਿਣੀ ਤੇ ਜੀਤੀ, ਭੋਲੀ, ਬਿਲ੍ਹੂ ਨੂੰ ਪਿਆਰ।

ਆਪ ਦਾ ਪਿਆਰਾ ਪੁਤ੍ਰ

ਰਮਿੰਦਰ,

# ਨੰਬਰ ੩.

## (ਛੋਟੀ ਭੈਣ ਵਲੋਂ ਵੀਰ ਨੂੰ ਚਿੱਠੀ)

ਅਮਰ ਕੌਰ

੧੨, ਖ਼ਾਲਸਾ ਕਾਲਜ ਹੋਸਟਲ
ਅੰਮ੍ਰਿਤਸਰ
੨੫ ਫ਼ਰਵਰੀ, ੧੯੪੯

ਪਿਆਰੇ ਵੀਰ ਜੀਓ,

ਸਤਿ ਸ੍ਰੀ ਅਕਾਲ !

ਮੈਂ ਜਦੋਂ ਦੀ ਕਾਲਜ ਵਿਚ ਦਾਖਲ ਹੋਈ ਹਾਂ ਮੈਨੂੰ ਆਪਣੇ ਸਿਰ ਤੇ ਪਈਆਂ ਜ਼ਿਮੇਵਾਰੀਆਂ ਦੀ ਕੁਝ ਵਧੇਰੇ ਸੋਝੀ ਹੋ ਰਹੀ ਹੈ। ਮੈਂ ਅਨੁਭਵ ਕਰਦੀ ਹਾਂ ਕਿ ਖੱਦਰ ਪਾਉਣ ਤੇ ਸੁਦੇਸ਼ੀ ਚੀਜ਼ਾਂ ਦੀ ਵਰਤੋਂ ਕਰਨ ਦੀ ਜਿਹੜੀ ਸੋਝੀ ਤੁਸੀਂ ਮੈਨੂੰ ਕਰਾਈ ਹੈ ਉਸਦਾ ਮੈਨੂੰ ਬੜਾ ਲਾਭ ਪੁਜਿਆ ਹੈ। ਜੇ ਤੁਸੀਂ ਇਉਂ ਨ ਕਰਦੇ ਤਾਂ ਅਜ ਕਲ ਦੀ ਦੇਸ਼ ਸੇਵਾ ਦੀ ਵਧਦੀ ਲਹਿਰ ਦੇ ਅਸਰ ਹੇਠ ਜੋ ਤਬਦੀਲੀ ਕਾਲਜਾਂ ਦੇ ਮੁੰਡਿਆਂ ਕੁੜੀਆਂ ਵਿਚ ਸੁਦੇਸ਼ੀ ਵਰਤੋਂ ਲਈ ਆਈ ਹੈ ਮੈਂ ਉਹਦੇ ਅਨਕੂਲ ਨ ਉਤਰ ਸਕਦੀ ਤੇ ਸ਼ਾਇਦ ਮੇਰਾ ਮੌਜੂ ਵੀ ਉਡਾਇਆ ਜਾਂਦਾ। ਮੈਂ ਜਿਥੇ ਆਪ ਸੁਦੇਸ਼ੀ ਵਰਤਦੀ ਹਾਂ ਉਥੇ ਹੋਰਨਾਂ ਨੂੰ ਵੀ ਸੁਦੇਸ਼ੀ ਵਰਤਣ ਲਈ ਪ੍ਰੇਰਦੀ ਰਹਿੰਦੀ ਹਾਂ।

ਤੁਸੀਂ ਨਿਕੇ ਹੁੰਦਿਆਂ ਤੋਂ ਹੀ ਹਰ ਗੱਲ ਵਿਚ ਮੇਰੀ

ਅਗਵਾਈ ਕਰਦੇ ਆਏ ਹੋ ਤੇ ਉਹ ਅਗਵਾਈ ਸਦਾ ਮੇਰੀਆਂ ਇੱਛਾਂ ਅਨੁਸਾਰ ਹੀ ਨਿਕਲਦੀ ਰਹੀ, ਸੋ ਇਸ ਲਈ ਮੈਂ ਇਕ ਹੋਰ ਔਕੜ ਆਪ ਦੇ ਸਾਹਮਣੇ ਰਖਦੀ ਹਾਂ ਜਿਸ ਦਾ ਉੱਤਰ ਮੈਨੂੰ ਮੁੜਦੀ ਡਾਕ ਜ਼ਰੂਰ ਦੇਣਾ।

ਇਥੇ ਕਾਲਜਾਂ ਦੇ ਮੁੰਡਿਆਂ ਤੇ ਕੁੜੀਆਂ ਦੀ ਇਕ ਸਭਾ ਹੈ। ਬਥੇਰੇ ਮੁੰਡੇ ਤੇ ਕੁੜੀਆਂ ਉਸ ਸਭਾ ਦੀਆਂ ਮੈਂਬਰ ਹਨ। ਇਹ ਸਭਾ ਵਿਦਿਆਰਥੀਆਂ ਦੇ ਹੱਕਾਂ ਦੀ ਰਖਵਾਲੀ ਕਰਦੀ ਹੈ ਤੇ ਦੇਸ਼ ਸੇਵਾ ਲਈ ਵੰਗਾਰਦੀ ਹੈ। ਸ਼ਾਇਦ ਇਸੇ ਲਈ ਮੈਨੂੰ ਇਸ ਸਭਾ ਦੀਆਂ ਕਾਰਵਾਈਆਂ (Activities) ਨਾਲ ਬੜੀ ਹਮਦਰਦੀ ਤੇ ਦਿਲਚਸਪੀ ਹੈ। ਮੈਂ ਇਸ ਦੀ ਹਰ ਪਬਲਿਕ ਮੀਟਿੰਗ ਵਿਚ ਸ਼ਾਮਲ ਹੋਣ ਦਾ ਸਦਾ ਯਤਨ ਕਰਦੀ ਹਾਂ। ਇਹ ਸਭਾ ਹੜਤਾਲਾਂ ਕਰਾਉਂਦੀ ਤੇ ਦੇਸ਼ ਸਭਾ ਦੇ ਨਾਹਰੇ (ਜੈਕਾਰੇ) ਲਗਵਾਉਂਦੀ ਹੈ। ਸਰਕਾਰ ਇਸ ਸਭਾ ਜਾਂ ਇਸ ਦੀਆਂ ਕਰਤੂਤਾਂ ਨਾਲ ਕੁਝ ਰੁਸੀ ਰੁਸੀ ਜਾਪਦੀ ਹੈ, ਇਸ ਦੇ ਕਈ ਮੈਂਬਰਾਂ ਨੂੰ ਕੈਦ ਵੀ ਕੀਤਾ ਗਿਆ ਹੈ ਤੇ ਕਈ ਵਾਰ ਲਾਠੀ ਚਾਰਜ ਵੀ ਹੋ ਚੁਕਾ ਹੈ।

ਮੇਰਾ ਇਸ ਸਭਾ ਦਾ ਮੈਂਬਰ ਬਣ ਕੇ ਤੇ ਅਗੇ ਹੋ ਹਿੱਸਾ ਲੈਣ ਤੇ ਬੜਾ ਜੀ ਕਰਦਾ ਹੈ ਪਰ ਫਿਰ ਸੋਚਦੀ ਹਾਂ, ਸਰਕਾਰੀ ਵਜ਼ੀਫ਼ਾ ਮਿਲਦਾ ਹੈ, ਮਤਾਂ ਮੇਰੇ ਇਉਂ ਕਰਨ ਤੇ ਸਰਕਾਰ ਮੇਰੇ ਨਾਲ ਵੀ ਰੁਸ ਜਾਵੇ। ਹਾਲੀਂ ਮੈਨੂੰ ਕੁਝ ਚੰਗੀ ਤਰ੍ਹਾਂ ਇਸ ਸਭਾ ਦ ਨਿਯਮਾਂ ਆਦਿ ਦੀ ਸੋਝੀ ਵੀ ਨਹੀਂ ਆਉਂਦੀ ਕਿ ਮੈਂ ਕੀ ਕਰਾਂ ਤੇ ਕੀ ਨਾ ? ਤੁਸੀਂ ਹੀ ਦਸੋ।

ਮੈਂ ਪੜ੍ਹਾਈ ਵਲ ਪੂਰਾ ਪੂਰਾ ਧਿਆਨ ਦੇ ਰਹੀ ਹਾਂ।

ਪਿਤਾ ਜੀ ਵੱਲ ਵੀ ਦੋ ਚਿੱਠੀਆਂ ਪਾਈਆਂ ਪਰ ਅਜੇ ਤਕ ਕੋਈ ਉੱਤਰ ਨਹੀਂ ਆਇਆ।

ਭਰਜਾਈ ਜੀ ਨੂੰ ਸਤਿ ਸ੍ਰੀ ਅਕਾਲ।

ਆਪ ਦੀ ਛੋਟੀ ਭੈਣ
ਅਮਰ

---

## ਨੰਬਰ ੫.

(ਵਡੇ ਵੀਰ ਵਲੋਂ, ਭੈਣ ਵਲੋਂ ਆਈ ਪਿਛਲੀ ਚਿਠੀ ਦਾ ਉਤ੍ਰ)

ਇੰਦਰਜੀਤ ਸਿੰਘ
ਬੀ. ਏ. ਐਲ. ਐਲ. ਬੀ.

੧੪੧੬, ਚੌੜਾ ਬਾਜ਼ਾਰ
ਲੁਧਿਆਣਾ
੨੮-੨-੧੯੪੯

ਪਿਆਰੀ ਅੰਬੋ,

ਤੇਰੀ ੨੫ ਫ਼ਰਵਰੀ ਦੀ ਚਿਠੀ ਮਿਲੀ। ਮੈਨੂੰ ਪੜ੍ਹਕੇ ਬੜੀ ਪ੍ਰਸੰਨਤਾ ਹੋਈ ਹੈ ਕਿ ਤੂੰ ਹਰ ਪਾਸੇ ਵਲ ਧਿਆਨ ਦੇਂਦੀ ਹੈਂ ਤੇ ਆਮ ਵਿਦਿਆਰਥੀਆਂ ਵਾਂਗ ਅਜ ਕਲ ਦੀ ਮਾਦਾ ਪ੍ਰਸਤ ਦੁਨੀਆਂ ਦੇ ਦਾਬੇ ਹੇਠ ਨਹੀਂ ਆਈ। ਮੈਨੂੰ ਇਹ ਜਾਣ ਕੇ ਬੜੀ ਨਿਘ ਜਿਹੀ ਅਨੁਭਵ ਹੋਈ ਹੈਕਿ ਤੂੰ ਸੁਦੇਸ਼ੀ ਦਾ ਪਰਚਾਰ ਕਰਦੀ ਹੈਂ।

ਤੇਰੀ 'ਪੰਜਾਬ ਵਿਦਿਆਰਥੀ ਸਭਾ' ਦੀ ਮੈਂਬਰ ਬਣਨ ਤੇ ਅਗੇ ਹੋਰ ਹਿੱਸਾ ਲੈਣ ਦੀ ਇੱਛਾ ਬੜੀ ਸ਼ੁਭ ਹੈ। ਇਹ ਵਿਦਿਆਰਥੀ ਸਭਾ ਹੈ ਹੀ ਅਜਿਹੀ ਜਿਸ ਨੂੰ ਹਰ ਇਕ ਵਲੋਂ

ਪੂਰੀ ਮਿਲਵਰਤਣ ਮਿਲਨੀ ਚਾਹੀਦੀ ਹੈ। ਤੇਰਾ ਇਸਦਾ ਮੈਂਬਰ ਬਣਨਾ ਬੜਾ ਜ਼ਰੂਰੀ ਹੈ ਤੇ ਤੈਨੂੰ ਛੇਤੀ ਹੀ ਮੈਂਬਰ ਬਣ ਜਾਣਾ ਚਾਹੀਦਾ ਹੈ। ਮੈਂ ਚਿਰੋਕਣਾ ਚਾਹੁੰਦਾ ਸਾਂ ਕਿ ਤੈਨੂੰ ਇਸ ਦਾ ਮੈਂਬਰ ਬਣਨ ਲਈ ਆਖਾਂ, ਪਰ ਸਦਾ ਇਸ ਖਿਆਲ ਨੇ ਕਿ ਤੂੰ ਆਪ ਇਸ ਦੀ ਲੋੜ ਅਨੁਭਵ ਕਰਕੇ ਇਸ ਵਿਚ ਸ਼ਾਮਲ ਹੋਵੇਂ, ਮੈਨੂੰ ਆਖਣ ਤੋਂ ਰੋਕੀ ਰਖਿਆ, ਕਿਉਂ ਜੋ, ਮੈਨੂੰ ਇਸ ਗਲ ਵਿਚ ਵਿਸ਼ਵਾਸ਼ ਹੈ ਕਿ ਜਿਹੜੀ ਗੱਲ ਆਪ ਅਨੁਭਵ ਕਰਕੇ ਕੀਤੀ ਜਾਵੇ ਉਹ ਵਧੇਰੇ ਲਾਭਦਾਇਕ ਹੁੰਦੀ ਹੈ ਤੇ ਦੂਜੀ ਘਟ। ਨਿਰੋਲ ਮੈਂਬਰ ਬਣਨ ਨਾਲ ਸਰਕਾਰ ਨਰਾਜ਼ ਨਹੀਂ ਹੋ ਜਾਇਆ ਕਰਦੀ, ਇਹ ਮਨ-ਘੜਤ ਗੱਲਾਂ ਹੀ ਹੋਇਆ ਕਰਦੀਆਂ ਹਨ।

ਬਾਕੀ ਰਿਹਾ ਸਵਾਲ ਤੇਰਾ ਵਧ ਚੜ੍ਹਕੇ ਇਸ ਵਿਚ ਹਿੱਸਾ ਲੈਣ ਦਾ। ਉਸ ਸੰਬੰਧੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅਜੇ ਤੂੰ ਨਵੀਂ ਨਵੀਂ ਕਾਲਜ ਗਈ ਹੈਂ ਤੇ ਤੇਰੇ ਆਪਣੇ ਲਿਖੇ ਅਨੁਸਾਰ ਤੂੰ ਸਭਾ ਦੇ ਨਿਯਮਾਂ ਆਦਿ ਤੋਂ ਵੀ ਚੰਗੀ ਤਰ੍ਹਾਂ ਜਾਣੂ ਨਹੀਂ ਹੋਈ। ਸੁ ਚਾਹੀਦਾ ਤਾਂ ਇਹ ਹੈ ਕਿ ਪਹਿਲਾਂ ਤੂੰ ਇਸਸਭਾ ਦੀ ਨਿਯਮਾਵਲੀ ਗਹੁ ਨਾਲ ਪੜ੍ਹ ਤੇ ਮੈਂਬਰ ਬਣ, ਉਸ ਤੋਂ ਉਪ੍ਰੰਤ ਹਿੱਸਾ ਲੈਣ ਲਈ ਤੈਨੂੰ ਕਾਹਲੀ ਤੋਂ ਕੰਮ ਨਹੀਂ ਲੈਣਾ ਚਾਹੀਦਾ। ਇਸ ਸਭਾ ਦੀਆਂ ਸਭ ਮੀਟਿੰਗਾਂ ਤੇ ਤੂੰ ਜਾਇਆ ਕਰ, ਇਸ ਦੀ ਹਰ ਕਾਰਵਾਈ ਤੇ ਤੂੰ ਵਿਚਾਰ ਕੀਤਾ ਕਰ ਅਤੇ ਇਸਦੇ ਵਿਚ,ਪਰ ਦੂਰ ਰਹਿੰਦਿਆਂ ਹੋਇਆਂ ਬਿਨਾਂ ਕਿਸੇ ਝੁਕਾਉ ਦੇ ਇਸ ਦੀਆਂ ਹਰਕਤਾਂ ਉਤੇ ਡੂੰਘੀ

ਵਿਚਾਰ ਕੀਤਾ ਕਰ। ਮਿਸਾਲ ਵਜੋਂ: ਕੋਈ ਘਟਨਾ ਵਾਪਰਦੀ ਹੈ, ਸਭਾ ਦੇ ਸਕੱਤ੍ਰ ਤੇ ਪ੍ਰਧਾਨ ਆਮ ਹੜਤਾਲ ਕਰਨ ਦਾ ਫ਼ੈਸਲਾ ਕਰਦੇ ਹਨ, ਹੜਤਾਲ ਹੁੰਦੀ ਹੈ, ਇਕ ਦੋ ਨੂੰ ਕੈਦਾਂ ਹੋ ਜਾਂਦੀਆਂ ਹਨ ਤੇ ਫਿਰ ਉਨ੍ਹਾਂ ਦੇ ਰੋਸ ਵਜੋਂ ਹੋਰ ਹੜਤਾਲ ਕੀਤੀ ਜਾਂਦੀ ਹੈ, ਇਤਿ ਆਦਿ। ਉਸ ਵੇਲੇ ਤੈਨੂੰ ਚਾਹੀਦਾ ਹੈ ਕਿ ਤੂੰ ਨਿਰਪੱਖ ਹੋ ਕੇ ਸੋਚੇਂ ਕਿ ਜੇ ਤੂੰ ਸਕੱਤ੍ਰ ਯਾ ਪ੍ਰਧਾਨ ਹੁੰਦੀ ਤਾਂ ਅਜਿਹੀ ਦੁਰਘਟਨਾ ਨੂੰ ਕਿਵੇਂ ਸੰਭਾਲਦੀ। ਕੀ ਤੂੰ ਵੀ ਇਹੋ ਕੁਝ ਕਰਦੀ ਯਾ ਕੁਝ ਹੋਰ ? ਜੇ ਇਹੋ ਕਰਦੀ ਤਾਂ ਕਿਉਂ, ਤੇ ਜੇ ਕੁਝ ਹੋਰ ਤਾਂ ਕਿਉਂ ? ਤੇ ਇਨ੍ਹਾਂ ਦੇ ਕਾਰਣ ਲਭੇਂ। ਇਉਂ ਸਭਾ ਦੀ ਬਣਤਰ, ਨਿਯਮਾਵਲੀ ਤੇ ਇਸ ਦੀਆਂ ਹਰਕਤਾਂ ਨਾਲ ਡੂੰਘੀ ਜਾਣ ਪਛਾਣ ਪੈਦਾ ਕਰਕੇ ਇਸ ਵਿਚ ਨਿੱਗਰ ਹਿੱਸਾ ਲੈਣ ਦਾ ਤੈਨੂੰ ਤੇ ਸਭਾ ਦੋਹਾਂ ਨੂੰ ਹੀ ਕੋਈ ਲਾਭ ਹੋ ਸਕਦਾ ਹੈ ਤੇ ਬਿਨਾਂ ਸੋਚੇ ਸਮਝੇ ਹਿੱਸਾ ਲੈਣਾ ਨਿਰੋਲ ਬੇਅਰਥ ਹੀ ਨਹੀਂ, ਸਗੋਂ ਕਈ ਵਾਰ ਦੋਹਾਂ ਲਈ ਹਾਨੀਕਾਰਕ ਵੀ ਹੋਇਆ ਕਰਦਾ ਹੈ। ਸੋ ਮੇਰੀ ਸਲਾਹ ਤਾਂ ਇਹੋ ਹੈ ਕਿ ਹਾਲੀ ਚੋਖੇ ਸਮੇਂ ਲਈ ਤੂੰ ਇਸ ਸਭਾ ਵਿਚ ਪੂਰੀ ਹਮਦਰਦੀ ਤੇ ਦਿਲਚਸਪੀ ਰਖਦੀ ਹੋਈ ਵੀ ਰਤਾ ਦੂਰ ਰਹਿ ਕੇ ਇਸ ਦੀ ਬਾਬਤ ਚੰਗੀ ਤਰ੍ਹਾਂ ਗਿਆਤ ਪ੍ਰਾਪਤ ਕਰ ਤੇ ਉਸ ਮਗਰੋਂ ਜਦ ਤੂੰ ਅਨੁਭਵ ਕਰਨ ਲਗ ਪਵੇਂ ਕਿ ਹੁਣ ਤੂੰ ਕੁਝ ਸਭਾ ਦੀ ਨਿੱਗਰ ਸੇਵਾ ਕਰ ਸਕੇਂਗੀ ਤਾਂ ਨਿਰਸੰਦੇਹ ਜੁਟ ਪਵੀਂ।

ਕੇਵਲ ਦਿਖਾਵੇ ਪਿਛੇ ਜਾਣਾ ਨਿਰੋਲ ਮੂਰਖਤਾ ਹੋਇਆ ਕਰਦੀ ਹੈ। ਜਿਹੜਾ ਕੰਮ ਵੀ ਕਰਨਾ ਹੋਵੇ ਸਦਾ ਪਹਿਲਾਂ

ਉਸ ਵਿਚ ਵਿਸ਼ਵਾਸ ਪੈਦਾ ਕਰੋ ਤੇ ਫਿਰ ਉਸ ਦੇ ਕਰਨ ਲਈ ਦ੍ਰਿੜ੍ਹਤਾ ਕਰ ਲਓ ਤੇ ਉਸ ਤੋਂ ਉਪ੍ਰੰਤ ਉਸ ਕੰਮ ਨੂੰ ਹੱਥ ਪਾਓ। ਆਸ ਹੈ ਮੇਰਾ ਭਾਵ ਤੈਨੂੰ ਸਪਸ਼ਟ ਹੋ ਗਿਆ ਹੋਵੇਗਾ।

ਮੈਂ ਅੱਜ ਹੀ ਪਿਤਾ ਜੀ ਨੂੰ ਲਿਖ ਰਿਹਾ ਹਾਂ ਕਿ ਤੇਰੀਆਂ ਚਿਠੀਆਂ ਦਾ ਉੱਤਰ ਛੇਤੀ ਛੇਤੀ ਦਿਤਾ ਕਰਨ।

ਕਿਸ਼ਨ ਵਲੋਂ ਸਤਿ ਸ੍ਰੀ ਅਕਾਲ।

ਪਿਆਰ ਸਹਿਤ,
ਤੇਰਾ ਵੀਰ,
ਇੰਦ੍ਰਜੀਤ

----

## ਨੰਬਰ ੫.

(ਛੋਟੀ ਭੈਣ ਵਲੋਂ ਵੱਡੀ ਭੈਣ ਨੂੰ)

ਮਨਜੀਤ ਕੌਰ — ਸਿਖ ਕੰਨਿਆ ਮਹਾਂ ਵਿਦਿਆਲਾ,
ਨਾਂਵੀ ਜਮਾਤ — ਫੀਰੋਜ਼ਪੁਰ।

ਅਪਰੈਲ ੪, ੧੯੪੯

ਪਿਆਰੀ ਭੈਣ ਜੀ,

ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹ॥

ਮੈਨੂੰ ਇਥੇ ਆਇਆਂ ਮਹੀਨਾ ਕੁ ਹੋ ਗਿਆ ਹੈ। ਹੁਣ ਮੈਂ ਆਪਣੇ ਆਲੇ ਦੁਆਲੇ ਨਾਲ ਕੁਝ ਗਿਝਦੀ

ਜਾਂਦੀ ਹਾਂ, ਘਰ ਭਾਵੇਂ ਹਾਲੀ ਚੇਤੇ ਤਾਂ ਆਉਂਦਾ ਹੈ ਪਰ ਘਟ।

ਭੈਣ ਜੀ ! ਮੈਂ ਆਪ ਕੋਲੋਂ ਕੁਝ ਸਹਾਇਤਾ ਮੰਗਣ ਦਾ ਹੀਆ ਕਰ ਰਹੀ ਹਾਂ, ਆਪਣੇ ਲਈ ਨਹੀਂ ਕਿਸੇ ਹੋਰ ਲਈ, ਪਰ ਆਸ ਹੈ ਤੁਸੀਂ ਮੈਨੂੰ ਨਿਰਾਸ ਨਹੀਂ ਕਰੋਗੇ।

ਸਾਡੀ ਜਮਾਤ ਵਿਚ ਇਕ ਪਾਸ਼ੀ ਨਾਮ ਦੀ ਕੁੜੀ ਹੈ, ਵਿਚਾਰੀ ਪਰਲੇ ਦਰਜੇ ਦੀ ਗਰੀਬ ਪਰ ਬੜੀ ਸੁਘੜ ਤੇ ਸਿਆਣੀ। ਦਿਮਾਗ਼ ਦੇਣਲੱਗਾ ਰੱਬ ਉਸਉਤੇ ਬੜਾ ਦਿਆਲੂ ਸੀ, ਪਰ ਕਿਸਮਤ ਜਾਂ ਜਨਮ ਦੇਣ ਲਗੇ ਨੇ ਅੱਤ ਗਰੀਬਾਂ ਘਰ ਵਾਹ ਮਾਰੀ। ਉਸ ਦੀ ਗ਼ਰੀਬੀ ਦਸ਼ਾ, ਮੈਂ ਕੀ ਦੱਸਾਂ ? ਫ਼ੀਸਾਂ ਤਾਂ ਸਕੂਲ ਦੀ ਪ੍ਰਿੰਸੀਪਲ ਸਾਹਿਬ ਨੇ ਭਾਵੇਂ ਮਾਫ਼ ਕੀਤੀਆਂ ਹੋਈਆਂ ਹਨ, ਪਰ ਿ ਚਾਰੀ ਕੋਲ ਕਿਤਾਬਾਂ ਲੈਣ ਲਈ ਪੈਸਾ ਨਹੀਂ, ਤਨ ਢਕਣ ਲਈ ਕੇਵਲ ਇਕੋ ਜੋੜਾ ਹੈ, ਵਿਚਾਰੀ ਉਹੀ ਧੋਂਦੀ ਹੈ ਤੇ ਉਹੀ ਪਹਿਨਦੀ ਹੈ, ਮੇਰਾ ਦਿਲ ਉਸਦੀ ਦਸ਼ਾ ਵੇਖ ਕੇ ਰੋਣ ਲੱਗ ਪੈਂਦਾ ਹੈ।

ਮੈਂ ਕਈ ਵਾਰ ਸੋਚਦੀ ਹਾਂ ਕਿ ਭਾਰਤ ਵਰਸ਼ ਵਿਚ ਕਈ ਇਹੋ ਜਿਹੇ ਚਮਕਦੇ ਦਿਮਾਗ਼ ਵਾਲੇ ਮੁੰਡੇ ਕੁੜੀਆਂ ਐਵੇਂ ਹੀ ਰੁਲਦੇ ਹੋਣਗੇ। ਮੈਨੂੰ ਸਮਝ ਨਹੀਂ ਆਉਂਦੀ ਕਿ ਇਹੋ ਜਿਹੇ ਬੱਚਿਆਂ ਦਾ ਕੀ ਪ੍ਰਬੰਧ ਹੋਣਾ ਚਾਹੀਦਾ ਹੈ। ਹਾਂ, ਯਤੀਮਖਾਨੇ ਹਨ ਤਾਂ ਜ਼ਰੂਰ,ਪਰ ਜੋਕੁਝ ਮੈਂ ਉਨ੍ਹਾਂ ਵਿਚ ਰਹਿ ਆਏ ਮੁੰਡੇ ਕੁੜੀਆਂ ਕੋਲੋਂ ਸੁਣਿਆ ਹੈ, ਉਸ ਤੇ ਦਿਲ ਕੰਬ ਉਠਦਾ ਹੈ। ਉਥੋਂ ਦੇ ਪ੍ਰਬੰਧਕ ਬੱਚਿਆਂ ਨਾਲ ਬੜਾ ਬੁਰਾ ਵਰਤਾਉ ਕਰਦੇ ਹਨਉਨ੍ਹਾਂ ਨੂੰ ਕੁਝ ਵਿਦਿਆ ਦੇਣ

ਜਾਂ ਹੁਨਰ ਤੇ ਦਸਤਕਾਰੀ ਆਦਿ ਸਿਖਾਉਣ ਦੀ ਥਾਂ, ਜਿਸ ਨਾਲ ਕਿ ਉਹ ਅਗੋਂ ਆਪਣੇ ਜੀਵਨ ਦਾ ਨਿਰਬਾਹ ਕਰ ਸਕਣ, ਸਗੋਂ ਉਨ੍ਹਾਂ ਨੂੰ ਹਰ ਵੇਲੇ ਨਿਕੰਮੇ ਕੰਮਾਂ ਅਤੇ ਮੰਗਣ ਦੇ ਆਹਰ ਵਿਚ ਲਗਾਈ ਰਖ ਕੇ ਉਨ੍ਹਾਂ ਦੇ ਕੀਮਤੀ ਜੀਵਨ ਸਦਾ ਲਈ ਬਰਬਾਦ ਕਰ ਦੇਂਦੇ ਹਨ।

ਮੈਂ ਆਪ ਤੋਂ ਸਹਾਇਤਾ ਦੀ ਇਸ ਲਈ ਮੰਗ ਕੀਤੀ ਹੈ ਕਿ ਮੈਂ ਵੇਖਦੀ ਹਾਂ ਜੀਜਾ ਜੀ ਚੰਗੀ ਪਦਵੀ ਤੇ ਹਨ ਤੇ ਮੈਂ ਉਨ੍ਹਾਂ ਦੀਆਂ ਗੱਲਾਂ ਤੋਂ ਸਦਾ ਇਹੀ ਅਨੁਭਵ ਕਰਦੀ ਰਹੀ ਹਾਂ ਕਿ ਉਨ੍ਹਾਂ ਦੇ ਦਿਲ ਵਿਚ ਗ਼ਰੀਬਾਂ ਲਈ ਖਾਸ ਥਾਂ ਹੈ। ਤੁਸੀਂ ਉਨ੍ਹਾਂ ਨੂੰ ਆਖ ਵੇਖਣਾ, ਆਸ ਹੈ ਉਹ ਜ਼ਰੂਰ ਮੰਨ ਜਾਣਗੇ।

ਭਾਵੇਂ ਸੌ ਵਿਚੋਂ ਮੈਨੂੰ ੯੯ ਫ਼ੀ ਸਦੀ ਆਸ ਹੈ ਕਿ ਉਹ ਮੰਨ ਜਾਣਗੇ ਪਰ ਕੇਵਲ ਇਕ ਫ਼ੀ ਸਦੀ ਖ਼ਾਤਰ ਹੀ ਮੈਂ ਉਨ੍ਹਾਂ ਨੂੰ ਆਪ ਨਹੀਂ ਲਿਖ ਰਹੀ, ਮਤਾਂ ਨਾਂਹ ਕਰ ਦੇਣ ਤੇ ਮੇਰੀ ਟਿੰਡ ਹੋ ਜਾਵੇ।

ਜੀਜਾ ਜੀ ਨੂੰ ਮੇਰੇ ਵਲੋਂ ਕੇਵਲ ਸਤਿ ਸ੍ਰੀ ਅਕਾਲ ਕਹਿਣੀ। ਭਾਵੇਂ ਦਿਲ ਤਾਂ ਕੋਈ ਸਲੋਕ ਸੁਣਾਉਣ ਨੂੰ ਹੀ ਕਰਦਾ ਹੈ ਪਰ ਮਤਲਬ ਜੁ ਕੱਢਣਾ ਹੋਇਆ।

ਚੋਜੀ ਸ਼ਰਾਰਤੀ ਨੂੰ ਪਿਆਰ, ਕੂਕੂ ਨੂੰ ਦੋ ਧਪੇ। ਸੱਚ, ਇਨ੍ਹਾਂ ਦੀਆਂ ਤਸਵੀਰਾਂ ਵੀ ਘਲਣੀਆਂ।

ਤੁਹਾਡੀ ਛੋਟੀ ਭੈਣ—

ਮਨਜੀਤ

# ਨੰਬਰ ੬.

(ਵੱਡੀ ਭੈਣ ਵਲੋਂ ਛੋਟੀ ਭੈਣ ਨੂੰ)

ਮਿਸਿਜ਼ ਹਰਬਖ਼ਸ਼ ਸਿੰਘ ੩੦੯, ਕਾਰਟ ਰੋਡ
ਸ਼ਿਮਲਾ
੧੦, ਅਪਰੈਲ ੧੯੪੯

ਪਿਆਰੀ ਮਨਜੀਤ ਜੀ,

ਤੇਰੀ ਚਿਠੀ ਮਿਲੀ, ਪੜ੍ਹ ਕੇ ਦਿਲ ਬੜਾ ਖ਼ੁਸ਼ ਹੋਇਆ ਕਿ ਤੇਰਾ ਦਿਲ ਉਥੇ ਲੱਗ ਗਿਆ ਹੈ।

ਤੇਰੀ ਚਿਠੀ ਤੇਰੇ ਜੀਜਾ ਜੀ ਨੇ ਪੜ੍ਹੀ ਤੇ ਪੜ੍ਹ ਕੇ ਉਨ੍ਹਾਂ ਦੇ ਦਿਲ ਤੇ ਬੜਾ ਅਸਰ ਹੋਇਆ। ਅਸੀਂ ਕਿਨਾਂ ਹੀ ਚਿਰ ਅਜਿਹੀਆਂ ਗੱਲਾਂ ਉਪਰ ਵਿਚਾਰ ਕਰਦੇ ਰਹੇ।

ਮਨਜੀਤ ਜੀ, ਸੱਚ ਮੁਚ ਹੀ ਸਾਡੇ ਦੇਸ਼ ਵਿਚ ਲੋੜਵੰਦ ਵਿਦਿਆਰਥੀਆਂ ਲਈ ਕੋਈ ਸੋਹਣਾ ਪਰਬੰਧ ਨਹੀਂ। ਜਦੋਂ ਯਤੀਮਾਂ ਦਾ ਖਿਆਲ ਆਉਂਦਾ ਹੈ ਤਾਂ ਦਿਲ ਕੰਬ ਜਾਂਦਾ ਹੈ। ਕੀ ਇਸ ਦੁਨੀਆਂ ਵਿਚ ਵਿਦਿਆ ਕੇਵਲ ਅਮੀਰਾਂ ਲਈ ਹੀ ਹੈ ? ਫ਼ੀਸਾਂ ਵੇਖੋ ਤਾਂ ਇੰਨੀਆਂ ਕਿ ਆਮ ਸਾਧਾਰਨ ਵਿਚਕਾਰਲੀ ਸ਼੍ਰੇਣੀ ਦੇ ਲੋਕ ਮੁਸ਼ਕਲ ਨਾਲ ਹੀ ਦੇ ਸਕਦੇ ਹਨ। ਫਿਰ ਕਿਤਾਬਾਂ ਤੇ ਕਾਪੀਆਂ ਦੇ ਖਰਚ ਹੀ ਨਹੀਂ ਮਾਣ। ਸਾਡੀ ਸੁਚੱਜੀ ਸਰਕਾਰ ਇਸ ਪਾਸੇ ਧਿਆਨ ਦੇਣ ਦੀ ਕਦੇ ਖੇਚਲ ਨਹੀਂ ਕਰਦੀ। ਬਾਹਰਲੇ ਦੇਸ਼ਾਂ ਵਿਚ

ਸਰਕਾਰ ਤੇ ਆਮ ਜਨਤਾ ਦੀ ਸੇਵਾ ਦੀ ਰੁਚੀ ਵਾਲੇ ਮਨੁੱਖਾਂ ਨੇ ਅਜਿਹੇ ਲੋੜਵੰਦ ਵਿਦਿਆਰਥੀਆਂ ਲਈ 'ਟਰੱਸਟ' ਅਸਥਾਪਨ ਕੀਤੇ ਹੋਏ ਹਨ ਜਿਥੋਂ ਕਿ ਅਜਿਹੇ ਵਿਦਿਆਰ-ਥੀਆਂ ਨੂੰ ਲੋੜੀਂਦੀ ਸਹਾਇਤਾ ਮਿਲਦੀ ਹੈ। ਫਿਰ ਪੜ੍ਹ ਚੁਕਣ ਮਗਰੋਂ ਜਦੋਂ ਉਹ ਆਪਣੇ ਪੈਰਾਂ ਤੇ ਖਲੋ ਜਾਂਦੇ ਹਨ ਤਾਂ ਸਹਿਜੇ ਸਹਿਜੇ ਸੁਖਾਲੀਆਂ ਕਿਸ਼ਤਾਂ ਰਾਹੀਂ ਸਾਰਾ ਕਰਜ਼ ਲਿਆ ਪੈਸਾ ਪਰਤਾ ਦੇਂਦੇ ਹਨ ਤਾਂ ਜੋ ਇਹ ਸਿਲਸਿਲਾ ਇੰਜੇ ਹੀ ਹੋਰ ਲੋੜਵੰਦਾਂ ਲਈ ਚਲਦਾ ਰਹੇ। ਪਰ ਸਾਡੇ ਦੇਸ਼ ਵਿਚ ਏਹੋ ਜਿਹੇ ਟਰੱਸਟ ਥਾਪਣ ਅਤੇ ਸਹਾਇਤਾ ਕਰਨ ਦੀ ਥਾਂ ਲੋਕੀ ਦਾਨ ਦੇਣ ਉਤੇ ਜ਼ੋਰ ਦੇਂਦੇ ਹਨ ਅਤੇ ਅੰਨ੍ਹੇ ਵਾਹ ਬੇਲੋੜੀਆਂ ਗੱਲਾਂ ਲਈ ਦਾਨ ਦੇਈ ਜਾਂਦੇ ਹਨ। ਕਿਸੇ ਠੀਕ ਆਖਿਆ ਹੈ ਕਿ ਸਾਡੇ ਭਾਰਤ ਵਰਸ਼ ਵਿਚ ਬਾਹਲਾ ਦਾਨ ਉਹੀ ਦੇਂਦੇ ਹਨ ਜਿਨ੍ਹਾਂ ਦੀ ਕਮਾਈ ਭੈੜਿਆਂ ਤਰੀਕਿਆਂ ਤੋਂ ਪੈਦਾ ਕੀਤੀ ਹੁੰਦੀ ਹੈ ਯਾ ਜਿਨ੍ਹਾਂ ਦੀ ਕਮਾਈ ਵਿਚ ਕੁਝ ਏਹੋ ਜਿਹਾ ਹੀ ਨੁਕਸ ਹੁੰਦਾ ਹੈ ਤੇ ਉਨ੍ਹਾਂ ਨੂ ਵਿਸ਼ਵਾਸ ਜਿਹਾ ਹੁੰਦਾ ਹੈ ਕਿ ਉਹ ਇਉਂ ਵਧ ਤੋਂ ਵਧ ਧਾਰਮਕ ਕੰਮਾਂ ਲਈ ਦਾਨ ਦੇ ਕੇ ਆਪਣੀਆਂ ਊਣਤਾਈਆਂ ਨੂੰ ਕੱਜੀ ਰਖਣ ਵਿਚ ਸਫਲ ਹੋ ਸਕਦੇ ਹਨ। ਤੇ ਇਹ ਬਾਹਲੀ ਹਦ ਤਾਈਂ ਹੁੰਦਾ ਵੀ ਇਉਂ ਹੀ ਹੈ। ਪਰ ਜੇ ਇਹੋ ਜਿਹੇ ਦਾਨਾਂ ਦੀ ਥਾਂ ਉਪਰ ਦਸੀ ਵਿਉਂਤ ਅਨੁਸਾਰ ਪੈਸੇ ਦੀ ਵਰਤੋਂ ਕੀਤੀ ਜਾਵੇ ਤਾਂ ਕਈਆਂ ਦਾ ਭਲਾ ਹੋਵੇ।

ਤੈਨੂੰ ਤੇਰੀ ਪਾਸ਼ੀ ਲਈ ੧੫ ਰੁਪਏ ਅਜ ਹੀ ਮਣੀ-

ਆਰਡਰ ਰਾਹੀਂ ਘਲੇ ਜਾ ਰਹੇ ਹਨ ਤਾਂ ਜੋ ਉਹ ਇਕ ਅੱਧ ਜੋੜਾ ਕਪੜਿਆਂ ਦਾ ਬਣਵਾ ਲਵੇ ਤੇ ਕਿਤਾਬਾਂ ਵੀ ਲੈ ਲਵੇ। ਅਗੋਂ ਲਈ ਹਰ ਮਹੀਨੇ ਪੰਜ ਰੁਪਏ ਮਨੀਆਰਡਰ ਰਾਹੀਂ ਦਸ ਤਾਰੀਖ ਤੋਂ ਪਹਿਲਾਂ ਉਸ ਨੂੰ ਪੁਜ ਜਾਇਆ ਕਰਨਗੇ। ਆਸ ਹੈ ਤੂੰ ਇਸ ਗੱਲ ਤੇ ਸੰਤੁਸ਼ਟ ਹੋ ਗਈ ਹੋਵੇਂਗੀ। ਤੇਰੇ ਜੀਜਾ ਜੀ ਤਾਂ ਕੁਝ ਵਧੇਰੇ ਸਹਾਇਤਾ ਦੇਣਾ ਚਾਹੁੰਦੇ ਸਨ, ਪਰ ਕਿਉਂਕਿ ਪੰਜ ਰੁਪਏ ਮਹੀਨਾ ਉਹ ਇਥੇ ਇਕ ਗਰੀਬ ਲੜਕੇ ਨੂੰ ਫ਼ੀਸਾਂ ਆਦਿ ਦੇ ਰਹੇ ਹਨ, ਅਜੇ ਅਸੀਂ ਇਸਤੋਂ ਵਧੇਰੇ ਨਹੀਂ ਬਚਾ ਸਕਦੇ।

ਤੇਰੇ ਜੀਜਾ ਜੀ ਵਲੋਂ ਤੈਨੂੰ ਸਤਿ ਸ੍ਰੀ ਅਕਾਲ!

ਚੋਜੀ ਬੜੀ ਗਰਬਲ ਮਾਰਦਾ ਹੈ ਪਰ ਪੱਲੇ ਕੁਝ ਨਹੀਂ ਪੈਂਦਾ। ਕੂਕੂ ਖ਼ੂਬ ਅੱਲੇ ਮਹੱਲੇ ਦਿਆਂ ਨਾਲ ਲੜਾਈ ਕਰਦਾ ਰਹਿੰਦਾ ਹੈ। ਤੈਨੂੰ ਇਨ੍ਹਾਂ ਦੋਹਾਂ ਦੀ ਇਸ ਮਹੀਨੇ ਦੀ ਖਿੱਚੀ ਇਕ ਇਕ ਤਸਵੀਰ ਘਲ ਰਹੀ ਹਾਂ। ਤੈਨੂੰ ਸ਼ਾਇਦ ਪਤਾ ਹੀ ਹੈ ਕਿ ਚੋਜੀ ਦੇ ਪਿਤਾ ਜੀ ਹਰ ਮਹੀਨੇ ਇਨ੍ਹਾਂ ਨਿਕਚੂਆਂ ਦੀਆਂ ਤਸਵੀਰਾਂ ਖਿਚਦੇ ਹੁੰਦੇ ਹਨ।

ਪਿਆਰ ਸਹਿਤ,

ਤੇਰੀ ਭੈਣ—

ਹਰਬੰਸ ਕੌਰ

# ਨੰਬਰ ੭.

(ਸਾਲੀ ਵਲੋਂ ਭਣਵਈਏ ਨੂੰ)

ਪਰਕਾਸ਼ ਕੌਰ                    ਮ/ਤ ਸ: ਜਸਵੰਤ ਸਿੰਘ,
ਟ੫, ਲਾਰੰਸ ਰੋਡ,
ਅੰਮ੍ਰਿਤਸਰ
੮-੫-੪੪

ਪਿਆਰੇ ਵੀਰ ਜੀਉ,

ਪਿਆਰ ਭਰੀ ਸਤਿ ਸ੍ਰੀ ਅਕਾਲ !

ਤੁਹਾਡੀ ਚਿਠੀ ਪੜ੍ਹ ਕੇ ਬੜੀ ਖੁਸ਼ੀ ਹੋਈ। ਸੁਣਿਆ ਹੈ ਕਿ ਤੁਸੀਂ ਬੜੀ ਮੁਸ਼ਕਲ ਨਾਲ ਸ਼ਿਮਲੇ ਪੁਜੇ ਹੋ। ਅੱਗੇ ਹੀ ਸਾਨੂੰ ਤੁਹਾਡੇ ਕੋਲੋਂ ਇਹੋ ਆਸ ਸੀ, ਕਾਕਾ ਜੀ ਮਹਾਰਾਜ ਜੁ ਹੋਏ ! ਅਸੀ ਤਾਂ ਸੋਚਦੇ ਸਾਂ ਕਿ ਕਿਧਰੇ ਰਸਤਾ ਹੀ ਨਾ ਭੁਲ ਜਾਣ, ਪਰ ਤੁਹਾਡੀ ਰਸੀਦ (ਚਿਠੀ) ਪੁਜਣ ਤੇ ਸਾਡੀ ਢਾਰਸ ਬੱਝੀ।

ਹਾਂ ਸੱਚੀਂ, ਵੀਰ ਜੀ ! ਜਦੋਂ ਤੁਸੀਂ ਇਥੇ ਸੀ ਤਾਂ ਮੈਨੂੰ ਬੜੀਆਂ ਚੰਗੀਆਂ ਚੰਗੀਆਂ ਗੱਲਾਂ ਦਸਦੇ ਰਹੇ ਹੋ। ਇਕ ਦਿਨ ਅਸੀਂ 'ਆਦਰਸ਼' ਸਬੰਧੀ ਕੁਝ ਗੱਲ ਬਾਤ ਕਰ ਰਹੇ ਸਾਂ ਕਿ ਚਠਿਆਂ ਦੇ ਘਰ ਚਾਹ ਲਈ ਚਲੇ ਗਏ ਤੇ ਫਿਰ ਇਸ ਵਿਸ਼ੇ ਉਤੇ ਹੋਰ ਵਧੇਰੇ ਗੱਲ ਬਾਤ ਕਰਨ ਦਾ ਅਵਸਰ ਹੀ

ਨਾ ਮਿਲਿਆ। ਕੀ ਤੁਸੀਂ ਅਗਲੀ ਚਿਠੀ ਵਿਚ ਮੈਨੂੰ ਇਹ ਸਭ ਕੁਝ ਲਿਖ ਨਹੀਂ ਘੱਲੋਗੇ? ਮੈਂ ਤੁਹਾਡੀ ਬੜੀ ਧੰਨਵਾਦੀ ਹੋਵਾਂਗੀ। ਜਿਹੜੀਆਂ ਗੱਲਾਂ ਤੁਸੀਂ ਮੈਨੂੰ ਦੇਸ਼, ਸਮਾਜ ਤੇ ਵਿਦਿਆਰਥੀਆਂ ਆਦਿ ਦੀਆਂ ਸਭਾਵਾਂ ਵਿਚ ਹਿੱਸਾ ਲੈਣ ਦੀਆਂ ਦਸਦੇ ਰਹੇ ਹੋ ਉਨ੍ਹਾਂ ਸਬੰਧੀ ਮੈਂ ਡੂੰਘੀ ਵਿਚਾਰ ਕਰਦੀ ਹਾਂ ਤੇ ਮੈਂ ਆਪ ਦੇ ਖਿਆਲਾਂ ਨਾਲ ਬਿਲਕੁਲ ਸਹਿਮਤ ਹਾਂ। ਮੇਰੀ ਕੁਝ ਆਦਤ ਹੀ ਅਜਿਹੀ ਹੈ ਕਿ ਹਰ ਕਿਸੇ ਦੀ ਗੱਲ ਸੁਣ ਕੇ ਮੈਂ ਉਸੇ ਵੇਲੇ ਫ਼ੈਸਲਾ ਨਹੀਂ ਕਰ ਸਕਦੀ, ਸਗੋਂ ਮਗਰੋਂ ਚੰਗੀ ਤਰ੍ਹਾਂ ਉਨ੍ਹਾਂ ਉਤੇ ਵਿਚਾਰ ਕਰਕੇ ਕਿਸੇ ਸਿੱਟੇ ਉਤੇ ਅਪੜਦੀ ਹਾਂ।

ਮਾਤਾ ਆਖਦੀ ਹੈ ਕਿ ਮੇਰੇ ਵਲੋਂ ਚਿਚੜੀ ਭਰਾ ਜੀ ਨੂੰ ਸਤਿ ਸ੍ਰੀ ਅਕਾਲ ਪੁਜੇ। ਵੇਖਣਾ ਮੇਰੀ ਗੱਲ ਦਾ ਉਤ੍ਰ ਜ਼ਰੂਰ ਦੇਣਾ, ਕਾਕਾ ਜੀ ਮਹਾਰਾਜ!

ਆਪ ਦੀ ਭੈਣ,

ਪਾਸ਼ੀ

---

# ਨੰਬਰ ੯.

(ਭਣਵਈਏ ਵਲੋਂ ਉੱਤਰ)

ਬਲਵੰਤ ਸਿੰਘ
ਬੀ. ਏ.

੫੦੪ ਮਾਲ ਰੋਡ,
ਸ਼ਿਮਲਾ
੧੨ ਮਈ ੧੯੪੪

ਪਿਆਰੇ ਪਾਸ਼ੀ ਜੀ,

ਕਾਕੇ ਹੋਰਾਂ ਵਲੋਂ ਨਮਸ਼ਕਾਰ ਪ੍ਰਵਾਨ ਹੋਵੇ, ਵਡਦਾਨੋ ਜੀ ! ਸਫ਼ਰ ਵਿਚ ਮੇਰੇ ਨਾਲ ਹੋਈ ਤਾਂ ਡਾਢੀ ਸੁਥਰੀ ਤੇ ਮੈਂ ਹੀ ਸਾਂ ਜੇਹੜਾ ਸੁਖੀ ਸਾਂਦੀਂ ਪੁਜ ਗਿਆ ਹਾਂ। ਜੇ ਕੋਈ ਤੁਹਾਡੇ ਵਰਗਾ 'ਡਰਾਕਲ ਦਲੇਰ' ਹੁੰਦਾ ਤਾਂ ਨਿਰਸੰਦੇਹ ਰਾਹ ਵਿਚ ਹੀ ਰਹਿੰਦਾ।

ਹਾਂ, ਪਾਸ਼ੀ ! ਮੈਨੂੰ ਚੇਤੇ ਹੈ ਕਿ ਅਸੀਂ ਆਦਰਸ਼ ਸੰਬੰਧੀ ਕੁਝ ਗੱਲ ਬਾਤ ਆਰੰਭ ਕੀਤੀ ਸੀ। ਮੈਨੂੰ ਯਾਦ ਨਹੀਂ ਆਉਂਦਾ ਕਿ ਕਿਥੋਂ ਤਾਈਂ ਹੋਈ ਸੀ, ਸੋ ਹੁਣ ਫਿਰ ਮੈਂ ਮੁਢੋਂ ਹੀ ਅਰੰਭਦਾ ਹਾਂ।

ਦੇਖੋ, ਪਾਸ਼ੀ ! ਇਸ ਦੁਨੀਆਂ ਵਿਚ ਮਨੁਖ ਇਕ ਵੇਰ ਮਨੁਖਾ ਜਨਮ ਲੈਂਦਾ ਹੈ ਤੇ ਜੀਵਨ ਵੀ ਕੋਈ ਸਮੁੰਦਰਾਂ ਦੇ ਪਾਣੀਆਂ ਵਾਂਗ ਅਸਗਾਹ ਨਹੀਂ ਕਿ ਕੁਝ ਬੇਅਰਥ ਗਵਾ ਲਿਆ ਜਾਵੇ ਤੇ ਕੁਝ ਲੇਖੇ ਲਾ ਲਿਆ ਜਾਵੇ। ਹਰ ਮਨੁਖ ਨੂੰ

ਚਾਹੀਦਾ ਹੈ ਕਿ ਜੀਵਨ ਦਾ ਕੋਈ ਮਨੋਰਥ ਬਣਾਵੇ ਤੇ ਉਸੇ ਅਨੁਸਾਰ ਆਪਣੇ ਜੀਵਨ ਨੂੰ ਢਾਲੇ। ਆਮ ਵੇਖਣ ਵਿਚ ਆਉਂਦਾ ਹੈ ਕਿ ਸਾਡੇ ਆਲੇ ਦੁਆਲੇ ਦੀ ਦੁਨੀਆਂ ਵਿਚ ੧੦੦ਵਿਚੋਂ ਘਟ ਤੋਂ ਘਟ੯੦ ਮਨੁਖ ਆਦਰਸ਼-ਹੀਨ ਜੀਵਨ ਜੀ ਰਹੇ ਹਨ, ਇਥੋਂ ਤਾਈਂ ਕਿ ਉਨ੍ਹਾਂ ਨੂੰ ਇੰਨਾ ਵੀ ਨਹੀਂ ਪਤਾ ਕਿ ਜੀਵਨ ਵਿਚ ਆਦਰਸ਼ ਬਨਾਣ ਦੀ ਕੋਈ ਲੋੜ ਵੀ ਹੈ? ਆਮ ਜਨਤਾ ਇਹੋ ਸਮਝਦੀ ਹੈ ਕਿ ਖਾਣਾ, ਪੀਣਾ, ਸੌਣਾ, ਸਵੇਰੇ ਉਠਕੇ ਫੇਰ ਪੇਟ ਦੇ ਭਰਨ ਲਈ ਕਾਰਵਿਹਾਰ ਚਲੇ ਜਾਣ ਤੇ ਪਰਤ ਆਉਣ ਦਾ ਰੁਖਾ ਗੇੜ (routine) ਹੀ ਜੀਵਨ ਦਾ ਮਨੋਰਥ ਹੈ, ਪਰ ਅਸਲੋਂ ਇਹ ਗੱਲ ਨਹੀਂ— ਅਜਿਹਾ ਆਦਰਸ਼ਹੀਨ ਜੀਵਨ ਨਿਰੋਲ ਪਸ਼ੂਆਂ ਸਮਾਨ ਹੈ। ਪਸ਼ੂ ਵੀ ਤਾਂ ਇਹ ਸਭ ਕੁਝ ਕਰਦੇ ਹਨ, ਉਹ ਭੀ ਤਾਂ ਆਪਣੇ ਬਾਲ ਬੱਚਿਆਂ ਦੀ ਪਾਲਣਾ ਪੋਸਣਾ ਕਰਦੇ ਹਨ। ਜੇ ਮਨੁਖ ਤੇ ਪਸ਼ੂਆਂ ਵਿਚ ਕੋਈ ਫ਼ਰਕ ਹੀ ਨਹੀਂ ਸੀ ਹੋਣਾ ਤਾਂ ਰੱਬ ਨੇ ਮਨੁਖ ਨੂੰ ਸੋਚ-ਸ਼ਕਤੀ ਕਿਉਂ ਦਿਤੀ?

ਮੈਂ ਤਾਂ ਜੋ ਕੁਝ ਹੁਣ ਤਾਈਂ ਸਮਝ ਸਕਿਆ ਹਾਂ ਤੇ ਵੇਖਿਆ ਹੈ ਉਹ ਇਹੀ ਹੈ ਕਿ ਆਦਰਸ਼ ਵਾਲਿਆਂ ਦਾ ਜੀਵਨ ਸਵਾਦ ਭਰਪੂਰ ਹੁੰਦਾ ਹੈ ਤੇ ਉਨ੍ਹਾਂ ਵਿਚ ਕੁਝ ਕਰਨ ਦੀ ਚਾਹ ਠਾਠਾਂ ਮਾਰ ਰਹੀ ਹੁੰਦੀ ਹੈ। ਇਸ ਦੇ ਟਾਕਰੇ ਵਿਚ ਆਦਰਸ਼ ਰਹਿਤ ਜੀਵਨ ਬੇਅਰਥ, ਕੋਝਾ ਤੇ ਹਾਸੋ ਹੀਣਾ ਜੇਹਾ ਹੁੰਦਾ ਹੈ। ਸੋ ਹਰ ਇਕ ਦੇ ਜੀਵਨ ਵਿਚ ਆਦਰਸ਼ ਦਾ ਹੋਣਾ ਅਤਿ ਲੋੜੀਂਦਾਂ ਗੱਲ ਹੈ।

ਆਦਰਸ਼ ਕੀ ਹੋਣਾ ਚਾਹੀਦਾ ਹੈ, ਇਹ ਇਕ ਅੜਾਉਣਾ

ਸਵਾਲ ਹੈ। ਮੈਂ ਤਾਂ ਇਹੋ ਆਖਾਂਗਾ ਕਿ ਆਦਰਸ਼ ਭਾਵੇਂ ਚੰਗਾ ਹੋਵੇ ਭਾਵੇਂ ਮਾੜਾ, ਪਰ ਆਦਰਸ਼ ਰਹਿਤ ਜੀਵਨ ਨਾਲੋਂ ਭੈੜੇ ਆਦਰਸ਼ ਵਾਲਾ ਜੀਵਨ ਵੀ ਵਧੇਰੇ ਸਵਾਦੀ ਹੈ। ਮਨੁਖ ਕਿਸੇ ਗੱਲ ਵਿਚ ਪ੍ਰਪੱਕਤਾ ਪ੍ਰਾਪਤ ਕਰਨ ਨੂੰ ਆਪਣਾ ਆਦਰਸ਼ ਧਾਰਨ ਕਰ ਸਕਦਾ ਹੈ। ਪਰ ਨਾਲ ਹੀ ਆਦਰਸ਼ ਦਾ ਅੰਤ ਕਿਤੇ ਨਹੀਂ ਹੁੰਦਾ, ਸਗੋਂ ਉਨ੍ਹਾਂ ਹੀ ਲਾਈਨਾਂ ਉਤੇ ਉਹ ਹੋਰ ਉਚੇਰਾ ਹੁੰਦਾ ਜਾਂਦਾ ਹੈ ਤੇ ਇਉਂ ਆਪਣੇ ਆਦਰਸ਼ ਦੀ ਪ੍ਰਾਪਤੀ ਵਿੱਚ ਜੁਟੇ ਰਹਿਣਾ ਜੀਵਨ ਨੂੰ ਜੀਉਣ ਜੋਗ ਤੇ ਸਵਾਦੀ ਬਣਾਈ ਰਖਦਾ ਹੈ। ਤੁਸੀਂ ਦੇਸ਼ ਸੇਵਾ ਨੂੰ, ਕੌਮ ਸੇਵਾ ਨੂੰ, ਵਿਦਿਅਕ ਲਾਈਨ ਵਿਚ ਨਾਮਣਾ ਪਾਉਣ ਨੂੰ, ਜਾਂ ਦੇਸ਼ ਜਾਂ ਦੁਨੀਆਂ ਵਿਚ ਪ੍ਰਸਿੱਧ ਸਪੀਕਰ, ਲਿਖਾਰੀ ਇਤਿਹਾਸਕਾਰ ਤੇ ਖੋਜੀ ਬਣਨ ਨੂੰ, ਉਘਾ ਸੈਲਾਨੀ ਬਣਨ ਨੂੰ, ਉੱਚੇ ਉਚ ਪਹਾੜ ਗਾਹਣ ਤੇ ਡੂੰਘੇ ਸਮੁੰਦਰਾਂ ਦੀਆਂ ਤੈਹਾਂ ਤੀਕ ਗੋਤੇ ਲਾਣ ਨੂੰ, ਪ੍ਰਸਿੱਧ ਖਿਡਾਰੀ ਬਣਨ ਨੂੰ ਜਾਂ ਆਮ ਜਨਤਾ ਦਾ ਹਰਮਨ ਪਿਆਰਾ ਆਗੂ ਬਣਨ ਨੂੰ ਆਦਰਸ਼ ਧਾਰਨ ਕਰੋ ਪਰ ਕਰੋ ਜ਼ਰੂਰ। ਜਿਵੇਂ ਉਪਰ ਦੱਸਿਆ ਹੈ ਮੈਂ ਆਦਰਸ਼ ਰਹਿਤ ਜੀਵਨ ਨਾਲੋਂ ਭੈੜੇ ਆਦਰਸ਼ ਵਾਲੇ ਜੀਵਨ ਦੀ ਵੀ ਵਧੇਰੇ ਇਜ਼ਤ ਤੇ ਮਾਣ ਕਰਾਂਗਾ। ਇਸ ਤੋਂ ਮੇਰਾ ਭਾਵ ਇਹ ਨਹੀਂ ਕਿ ਮੈਂ ਭੈੜੇ ਆਦਰਸ਼ਾਂ ਦਾ ਉਪਾਸ਼ਕ ਹਾਂ, ਪਰ ਇਤਨਾ ਜ਼ਰੂਰ ਹੈ ਕਿ ਆਦਰਸ਼ ਰਹਿਤ ਜੀਵਨ ਨੂੰ ਮੈਂ ਕੋਈ ਜੀਵਨ ਨਹੀਂ ਸਮਝਦਾ।

ਆਸ ਹੈ ਆਦਰਸ਼ ਸੰਬੰਧੀ ਮੇਰੇ ਖਿਆਲ ਤੁਹਾਨੂੰ ਬਿਲਕੁਲ ਸਪਸ਼ਟ ਹੋ ਗਏ ਹੋਣਗੇ।

ਸੱਚੀਂ, ਪਾਸ਼ੀ ! ਤੁਹਾਨੂੰ ਚੇਤੇ ਹੋਣਾ ਹੈ ਕਿ ਮੈਂ ਪਿਛਲੀ ਚਿਠੀ ਵਿਚ ਲਿਖਿਆ ਸੀ ਕਿ ਆਉਂਣ ਲਗਿਆਂ ਸੁਰਜੀਤ ਦਾ ਗੁਲੂਬੰਦ ਮੇਰੇ ਟਰੰਕ ਵਿਚ ਆ ਗਿਆ ਹੈ। ਪਰ ਕਲ ਜਦੋਂ ਮੈਂ ਟਰੰਕ ਖੋਲ੍ਹਿਆ ਤਾਂ ਉਸ ਨੂੰ ਵੇਖਕੇ ਬੜਾ ਰੰਜ ਹੋਇਆ, ਕਿਉਂ ਜੋ ਉਹ ਵਿਚਾਰਾ ਸਾਹ ਘੁਟੀ ਟਰੰਕ ਵਿਚ ਪਿਆ, ਦਬੀ ਆਵਾਜ਼ ਵਿਚ ਕੂਕਦਾ ਸੀ। ਭਲਾ ਕੀ..........? "ਹਾਏ ਪੀਆ ਮਿਲਣ ਕੋ ਜਾਨਾ.............." ਸੁ ਸੂਰੀ ਨੂੰ ਕਹੋ ਕਿ ਵਿਚਾਰੇ ਨੂੰ ਆ ਕੇ ਲੈ ਜਾਵੇ ਨਹੀਂ ਤਾਂ ਮਿਲ ਹੀ ਜਾਵੇ।

ਮਾਨਾ ਨੂੰ ਮੇਰੇ ਵਲੋਂ ਸਮਝਾਣਾ ਕਿ ਮੋਟਿਆਂ ਦੀ ਬੁਧੀ ਵੀ ਸਰੀਰ ਅਨੁਸਾਰ ਮੋਟੀ ਤੇ ਭੱਦੀ ਹੁੰਦੀ ਹੈ। ਸੁ ਉਸ ਵਿਚਾਰੀ ਨਾਲ ਉਸਦੀ ਬੁਧੀ ਸਬੰਧੀ ਮੇਰੇ ਵਲੋਂ ਹਮਦਰਦੀ ਪ੍ਰਗਟ ਕਰਦਿਆਂ ਹੋਇਆਂ ਸਤਿ ਸ੍ਰੀ ਅਕਾਲ ਕਹਿਣੀ।

ਤੇਰਾ ਵੀਰ,

ਬਲਵੰਤ ਸਿੰਘ

—o—

# ਨੰਬਰ ੯.

(ਪਤੀ ਵਲੋਂ ਪਤਨੀ ਨੂੰ)

ਹਰਪਾਲ ਸਿੰਘ
ਠੇਕੇਦਾਰ

੫੦੪ ਮਾਲ ਰੋਡ,
ਬੰਗਲੋਰ
੮ ਮਈ, ੧੯੪੪.

ਪਿਆਰੀ ਪ੍ਰੇਮ ਜੀ,

ਪਿਆਰ ਭਰੀ ਸਤਿ ਸ੍ਰੀ ਅਕਾਲ ਪੁਜੇ !

ਤੁਹਾਡੀ ਚਿਠੀ ਮਿਲੀ ਪੜ੍ਹ ਕੇ, ਬੜੀ ਪ੍ਰਸੰਨਤਾ ਹੋਈ ਕਿ ਬੱਚੇ ਠੀਕ ਠਾਕ ਹਨ ਤੇ ਤੁਸੀਂ ਵੀ ਰਾਜ਼ੀ ਪ੍ਰਸੰਨ ਹੋ ।

ਹਾਂ ਸੱਚੀਂ ! ਵੇਖੋ ਨਾ ਅਸਾਨੂੰ ਊਸ਼ਾ ਦਾ ਸਾਕ ਸਦਾ ਸੋਚਾਂ ਵਿਚ ਪਾਈ ਰੱਖਦਾ ਹੈ । ਕਈ ਵੇਰ ਤਾਂ ਰਾਤ ਸੁਤਿਆਂ ਨੀਂਦ ਖੁਲ੍ਹ ਜਾਣ ਤੇ ਇਹੋ ਸੋਚਾਂ ਅੱਖਾਂ ਅੱਗੇ ਘੁਮਣ ਲੱਗ ਪੈਂਦੀਆਂ ਹਨ । ਕਲ ਹੀ ਮਿਸਟਰ ਸਵਾਰੇ ਹੋਰਾਂ ਸੰਬੰਧੀ ਕਨਸੋ ਲੱਗੀ ਹੈ ਤੇ ਆਸ ਹੈ ਉਹ ਮੰਨ ਵੀ ਜਾਣਗੇ । ਲੜਕਾ ਸੋਹਲਵੀਂ ਵਿਚ ਪੜ੍ਹਦਾ ਹੈ, ਘਰ ਵੀ ਅਮੀਰ ਹੈ, ਜਾਤ ਬਰਾਦਰੀ ਦਾ ਵੀ ਮੇਲ ਹੈ ਤੇ ਪੜ੍ਹਾਈ ਤੋਂ ਮਗਰੋਂ ਲੜਕੇ ਦੇ ਕਿਸੇ ਚੰਗੀ ਥਾਂ ਲਗ ਜਾਣ ਦੀ ਆਸ ਹੈ ਤੇ ਇਥੇ ਸਾਕ

ਜਾਵੇ ਤਾਂ ਮੇਰੇ ਖਿਆਲ ਵਿਚ ਤੁਹਾਨੂੰ ਕੋਈ ਉਜ਼ਰ ਨਹੀਂ ਹੋਵੇਗਾ।

ਉਸ਼ਾ ਭਾਵੇਂ ਹੁਣ ਕਾਲਜ ਵਿਚ ਪੜ੍ਹਦੀ ਹੈ, ਪਰ ਜੇ ਉਹ ਵਿਆਹ ਛੇਤੀ ਕਰਨ ਲਈ ਕਹਿਣ ਤਾਂ ਵੀ ਅਸਾਂ ਨੂੰ ਇਨਕਾਰ ਨਹੀਂ ਹੋਣਾ ਚਾਹੀਦਾ ਤੇ ਨਾਲ ਹੀ ਇਸ ਸੰਬੰਧ ਵਿਚ ਉਸ਼ਾ ਕੋਲੋਂ ਪੁਛਣ ਜਾਂ ਦੱਸਣ ਦੀ ਵੀ ਕੀ ਲੋੜ ਹੈ। ਇਹ ਤਾਂ ਮਾਂ ਪਿਉ ਦਾ ਹੀ ਕੰਮ ਹੈ ਕਿ ਬੱਚੇ ਦੀ ਭਲਾਈ ਲਈ ਜੋ ਚੰਗਾ ਸਮਝਣ ਕਰਨ।

ਮੈਂ ਤੁਹਾਡੀ ਚਿਠੀ ਉਡੀਕ ਕੇ ਇਸ ਸੰਬੰਧ ਵਿਚ ਹੋਰ ਅਗੇਰੇ ਕਦਮ ਪੁਟਾਂਗਾ। ਤੁਸੀਂ ਛੇਤੀ ਹੀ ਉੱਤਰ ਦੇਣਾ ਤਾਂ ਜੋ ਸਿਰ ਦਾ ਭਾਰ ਕੁਝ ਹੌਲਾ ਹੋਵੇ। ਬੱਚਿਆਂ ਨੂੰ ਪਿਆਰ, ਕਿਸੇ ਚੀਜ਼ ਦੀ ਇਥੇ ਲੋੜ ਹੋਵੇ ਤਾਂ ਲਿਖਣਾ।

ਆਪ ਦਾ,

ਹਰਪਾਲ

———

# ਨੰਬਰ ੧੦.

## (ਪਤਨੀ ਵਲੋਂ ਉਤਰ)

ਪ੍ਰੇਮ ਕੌਰ

ਮ/ਤ ਸ: ਗਿਆਨ ਸਿੰਘ,
੯੫, ਲਾਰੰਸ ਰੋਡ,
ਅੰਮ੍ਰਿਤਸਰ
੧੫ ਮਈ ੧੯੪੪

ਪਿਆਰੇ ਹਰਪਾਲ ਜੀ,

ਪਿਆਰ ਸਹਿਤ ਸਤਿ ਸ੍ਰੀ ਅਕਾਲ!

ਆਪ ਦੀ ਪੁੱਤ੍ਰਕਾ ਹੁਣੇ ਪੁਜੀ, ਅਤੇ ਆਪ ਦੇ ਕਾਹਲੇ ਸੁਭਾ ਤੋਂ ਡਰਦੀ ਹੋਈ ਹੁਣੇ ਹੀ ਉੱਤਰ ਦੇਣ ਬੈਠ ਗਈ ਹਾਂ।

ਤੁਸੀ ਠੀਕ ਆਖਦੇ ਹੋ ਕਿ ਊਸ਼ਾ ਸਬੰਧੀ ਫ਼ਿਕਰ ਸਾਨੂੰ ਖਾਈ ਜਾਂਦਾ ਹੈ, ਪਰ ਪ੍ਰੀਤਮ! ਸਮਝ ਨਹੀਂ ਆਉਂਦੀ ਕਿ ਤੁਸੀ ਏਨਾ ਫਿਕਰ ਕਿਉਂ ਕਰਦੇ ਹੋ। ਜੇ ਪੁਤਰ ਵੱਡੀ ਵੱਡੀ ਉਮਰ ਦੇ ਕੰਵਾਰੇ ਰਹਿ ਸਕਦੇ ਹਨ ਤਾਂ ਧੀਆਂ ਕਿਉਂ ਨਹੀਂ ਰਹਿ ਸਕਦੀਆਂ? ਮੈਂ ਮੰਨਦੀ ਹਾਂ ਕਿ ਸਾਡੇ ਸਮਾਜ ਨੂੰ ਧੀਆਂ ਨੂੰ ਵੱਡੀ ਉਮਰ ਤਾਈਂ ਕੰਵਾਰਿਆਂ ਬਿਠਾਈ ਰੱਖਣਾ ਭਾਰ ਜਾਪਦਾ ਹੈ, ਪਰ ਮੈਂ ਇਸ ਗੱਲ ਨਾਲ ਸਹਿਮਤ ਨਹੀਂ। ਮੈਂ ਤਾਂ ਇਹ ਚਾਹੁੰਦੀ ਹਾਂ ਕਿ ਊਸ਼ਾ ਨੂੰ ਇਤਨੀ ਵਿਦਿਆ ਦਿੜੀ ਜਾਵੇ ਕਿ ਜੀਵਨ ਵਿਚ ਕਿਤੇ ਵੀ ਉਸ ਨੂੰ ਆਪਣੇ

ਪੈਰਾਂ ਉਤੇ ਖਲੋਣ ਦੀ ਲੋੜ ਪੈ ਜਾਵੇ ਤਾਂ ਨਿਧੜਕ ਖਲੋ ਸਕੇ। ਇਹ ਵੀ ਠੀਕ ਹੈ ਕਿ ਮਾਤਾ ਪਿਤਾ ਆਪਣੇ ਵਲੋਂ ਆਪਣੀ ਸੋਚ ਅਨੁਸਾਰ ਚੰਗਾ ਜੀਵਨ-ਸਾਥੀ ਢੂੰਡ ਕੇ ਦੇਣ ਦਾ ਜਤਨ ਕਰਦੇ ਹਨ, ਪਰ "ਸੌਂਹ ਚਾਹੀਏ ਜੀ ਦੀ, ਨਾ ਪੁਤ ਦੀ ਨਾ ਧੀ ਦੀ।" ਕੀ ਕਿਹਾ ਜਾ ਸਕਦਾ ਹੈ ਕਿ ਲੜਕਾ ਕਿਹੋ ਜੇਹਾ ਨਿਕਲੇ ਤੇ ਕਿਹੋ ਜਿਹਾ ਨਾ? ਸੋ ਇਸ ਲਈ ਅਸਲ ਗੱਲ ਤਾਂ ਇਹ ਹੈ ਕਿ ਮੈਂ ਉਸ਼ਾ ਦੀ ਵਿਦਿਆ ਕਿਸੇ ਹਾਲਤ ਵਿਚ ਵੀ ਬੰਦ ਕਰਨ ਦੇ ਹੱਕ ਵਿਚ ਨਹੀਂ ਤੇ ਨਾ ਹੀ ਮੈਂ ਉਸ਼ਾ ਨੂੰ ਪੁਛੇ ਤੇ ਉਸ ਦੀ ਸਲਾਹ ਲਏ ਬਿਨਾਂ ਕਿਧਰੇ ਉਸ ਦਾ ਸਾਕ ਕਰਨ ਨੂੰ ਤਿਆਰ ਹਾਂ।

ਤੁਸੀਂ ਅੱਜ ਕਲ ਦੀ ਨਵੀਂ ਰੌਸ਼ਨੀ ਦੇ ਜ਼ਮਾਨੇ ਤੋਂ ਚੰਗੀ ਤਰ੍ਹਾਂ ਜਾਣੂ ਹੁੰਦੇ ਹੋਏ ਵੀ, ਮੈਨੂੰ ਸਮਝ ਨਹੀਂ ਆਉਂਦੀ, ਕਿਵੇਂ ਮੁੰਡੇ ਜਾਂ ਕੁੜੀ ਦੀ ਮਨਸ਼ਾ ਪੁਛੇ ਬਿਨਾਂ ਜਾਂ ਉਨ੍ਹਾਂ ਦੀ ਮਨਸ਼ਾ ਦੇ ਵਿਰੁਧ ਕੁਝ ਕਰਨ ਦਾ ਖਿਆਲ ਕਰ ਸਕਦੇ ਹੋ। ਅਜ ਕਲ ਜ਼ਮਾਨਾ ਆਪ-ਹੁਦਰਾ ਹੈ ਤੇ ਸਾਨੂੰ ਵੀ ਚਾਹੀਦਾ ਹੈ ਕਿ ਦੁਨੀਆਂ ਦੀ ਰਫ਼ਤਾਰ ਦੇ ਨਾਲ ਚਲੀਏ।

ਹੁਣ ਤਾਂ ਮੁੰਡੇ ਕੁੜੀਆਂ ਆਪਣੇ ਜੀਵਨ-ਸਾਥੀ ਆਪ ਪਸੰਦ ਕਰਦੇ ਹਨ ਤੇ ਉਨ੍ਹਾਂ ਦੇ ਇਉਂ ਕਰਨ ਨਾਲ ਮਾਤਾ ਪਿਤਾ ਦੀ ਜ਼ਿਮੇਵਾਰੀ ਬੜੀ ਘਟ ਗਈ ਹੈ। ਜੇ ਮੁੰਡੇ ਕੁੜੀਆਂ ਸਿਆਣੇ ਹੋਣ ਤਾਂ ਆਪਣੇ ਜੀਵਨ-ਸਾਥੀ ਦੀ ਸੁਚੱਜੀ ਚੋਣ ਕਰਕੇ ਆਪਣਾ ਭਵਿਖਤ ਸਵਰਗ ਰੂਪ ਬਣਾ ਲੈਂਦੇ ਹਨ। ਇਸ ਤੋਂ ਮੇਰਾ ਇਹ ਭਾਵ ਨਹੀਂ ਕਿ ਇਹੋਜੇਹੇ ਸਾਰੇ ਵਿਆਹ ਹੀ ਸਫਲ ਹੁੰਦੇ ਹਨ; ਪਰ ਇਤਨਾ ਹੈ ਕਿ ਪਹਿਲੇ ਵਾਂਗ ਬਿਨਾਂ ਤੱਕੇ

ਸੁਣੇ ਹੋਈਆਂ ਸ਼ਾਦੀਆਂ ਨਾਲੋਂ ਇਹ ਵਧੇਰੇ ਕਾਮਯਾਬ ਹੁੰਦੀਆਂ ਹਨ; ਕਿਉਂ ਜੋ ਮੁੰਡੇ ਕੁੜੀ ਨੂੰ ਆਪੇ ਆਪਣੀ ਕੀਤੀ ਚੋਣ ਦੀ ਕੁਝ ਲਾਜ ਜਿਹੀ ਵੀ ਹੁੰਦੀ ਹੈ। ਬਾਕੀ ਰਹੀ ਗੱਲ ਜ਼ਾਤ ਪਾਤ ਸਬੰਧੀ। ਇਸ ਲਈ ਮੈਂ ਇਹੋ ਆਖ ਸਕਦੀ ਹਾਂ ਕਿ ਸਿਖ ਹੋ ਕੇ ਜ਼ਾਤ ਪਾਤ ਨੂੰ ਕੀ ਵੇਖਣਾ ਹੋਇਆ। ਮੈਨੂੰ ਇਸ ਗੱਲ ਦੀ ਤਾਂ ਰਤਾ ਵੀ ਪ੍ਰਵਾਹ ਨਹੀਂ।

ਪਰ ਮੈਂ ਸੁਣਿਆ ਹੈ ਸਵਾਹੇ ਹੋਰੀਂ ਸ਼ਰਾਬ ਤੇ ਸਿਗਰਟ ਪੀਂਦੇ ਹਨ, ਜੇ ਇਹ ਗੱਲ ਹੈ ਤਾਂ ਮੈਂ ਆਪਣੀ ਊਸ਼ਾ ਦਾ ਸਾਕ ਕਦੇ ਵੀ ਉਥੇ ਨਹੀਂ ਹੋਣ ਦਿਆਂਗੀ, ਹੋਰ ਕਿਸੇ ਕਾਰਣ ਨਹੀਂ, ਕੇਵਲ ਇਸ ਲਈ ਕਿ ਮੇਰੀ ਲਾਡਾਂ ਪਲੀ ਊਸ਼ਾ ਜਿਸ ਨੂੰ ਅਜਿਹੀਆਂ ਗੱਲਾਂ ਤੋਂ ਸਖਤ ਘ੍ਰਿਣਾ ਹੈ ਉਥੇ ਕਿਵੇਂ ਜੀਵਨ ਬਤੀਤ ਕਰ ਸਕਦੀ ਹੈ। ਕਈ ਵੇਰ ਇਹੋ ਜਿਹੀ ਮਾਮੂਲੀ ਗੱਲ ਵੀ ਜੋੜੇ ਦਾ ਜੀਵਨ ਸਦਾ ਲਈ ਬੇ-ਸਵਾਦਾ ਕਰ ਦੇਂਦੀ ਹੈ।

ਤੁਸੀਂ ਇਸ ਸਾਕ ਸਬੰਧੀ ਪੁਛ ਗਿਛ ਬੇਸ਼ੱਕ ਕਰੋ, ਪਰ ਇਹ ਮੈਂ ਸਪਸ਼ਟ ਕਰ ਦੇਵਾਂ ਕਿ ਮੈਂ ਬਿਨਾਂ ਊਸ਼ਾ ਦੀ ਮਰਜ਼ੀ ਦੇ, ਕਿਧਰੇ ਭੀ ਸਾਕ ਕਰਨ ਲਈ ਤਿਆਰ ਨਹੀਂ ਹੋਵਾਂਗੀ। ਤੁਹਾਨੂੰ ਊਸ਼ਾ ਸਬੰਧੀ ਬਾਹਲਾ ਫ਼ਿਕਰ ਨਹੀਂ ਕਰਨਾ ਚਾਹੀਦਾ। ਜਦੋਂ ਉਹ ਪੜ੍ਹਕੇ ਅਪਣੇ ਪੈਰਾਂ ਉਤੇ ਹੋ ਜਾਵੇਗੀ, ਆਪੇ ਚੰਗੇ ਸਾਕ ਉਸਦੀ ਮਨਸ਼ਾ ਅਨੁਸਾਰ ਪਏ ਲਭਣਗੇ। ਬੱਚੇ ਰਾਜ਼ੀ ਖੁਸ਼ੀ ਹਨ। ਤੁਸੀਂ ਆਪਣੀ ਸਿਹਤ ਦਾ ਹਾਲ ਲਿਖਦੇ ਰਿਹਾ ਕਰੋ।

ਆਪਦੀ,

ਪ੍ਰੇਮ

# ਨੰਬਰ (੧੧)

( ਮਿੱਤਰ ਵਲੋਂ ਮਿੱਤਰ ਨੂੰ )

ਜਸਵੰਤ ਸਿੰਘ ਮ/ਤ ਸ: ਰਾਮ ਸਿੰਘ ਠੇਕੇਦਾਰ
ਫੋਰਟ ਬੰਬਈ,
੧੫ ਅਪਰੈਲ, ੧੯੪੪

ਪਿਆਰੇ ਖ਼ਿਲਾਲ,

ਤੇਰੀ ਚਿਠੀ ਪੁਜੀ, ਧੰਨਵਾਦ !

ਤੁਸਾਂ ਇਥੇ ਚਲ ਰਹੇ ਕਤਲ ਦੇ ਮੁਕੱਦਮੇ ਸਬੰਧੀ ਪੁਛ ਭੇਜਿਆ ਹੈ। ਇਹ ਮੁਕੱਦਮਾ ਜਿਵੇਂ ਤੁਸੀਂ ਜਾਣਦੇ ਹੋ ਇਕ ਸਾਲ ਤੋਂ ਚਲ ਰਿਹਾ ਸੀ। ਪਿਛੇ ਬਸੰਤ ਵਾਲੇ ਦਿਨ ਜਦੋਂ ਅਦਾਲਤਾਂ ਬਸੰਤ ਪੰਚਮੀ ਕਰਕੇ ਬੰਦ ਸਨ, ਫੈਸਲਾ ਸੁਣਾਇਆ ਗਿਆ। ਹਰਜੀਤ ਸਿੰਘ ਤੇ ਮੁਹੰਮਦ ਆਲਮ ਨੂੰ ਰਿਹਾ ਕਰ ਦਿਤਾ ਗਿਆ ਹੈ ਤੇ ਅਤਰ ਸਿੰਘ ਅਤੇ ਦਰਬਾਰਾ ਸਿੰਘ ਨੂੰ ਫਾਂਸੀ ਦੀ ਸਜ਼ਾ ਹੋਈ ਹੈ, ਅਬਦੁਲਾ ਖਾਨ ਗਵਾਹ ਸੁਲਤਾਨੀ ਨੂੰ ਛਡ ਦਿਤਾ ਗਿਆ ਹੈ।

ਇਸ ਫੈਸਲੇ ਸਬੰਧੀ ਹਰ ਪਾਸੇ ਬੜੀ ਚਰਚਾ ਹੋ ਰਹੀ ਹੈ। ਕੋਈ ਠੀਕ ਕਹਿੰਦਾ ਹੈ, ਕੋਈ ਨਖੇਧੀ ਕਰਦਾ ਹੈ, ਇਉਂ ਹੀ ਦੁਨੀਆਂ ਦਾ ਚਾਲਾ ਹੈ ਤੇ ਸਦਾ ਇਉਂ ਹੀ ਹੁੰਦਾ ਰਹੇਗਾ।

ਦੋਵੇਂ ਦੋਸ਼ੀ ਜਿਨ੍ਹਾਂ ਨੂੰ ਫਾਂਸੀ ਦਾ ਹੁਕਮ ਹੋਇਆ

ਹੈ, ਹਾਈਕੋਰਟ ਅਗੇ ਅਪੀਲ ਕਰ ਰਹੇ ਹਨ ।

ਕੁਝ ਸਮਝ ਨਹੀਂ ਆਉਂਦੀ ਕਿ ਦੁਨੀਆਂ ਕੀ ਹੈ ? ਇਕ ਮਨੁਖ ਦੇ ਆਖੇ ਹੋਏ ਕੁਝ ਸ਼ਬਦ ਇਕਨਾਂ ਨੂੰ ਫਾਂਸੀ ਦੇ ਭੈਭੀਤ ਸੁਪਨਿਆਂ ਤੋਂ ਛੁਟਕਾਰਾ ਦਿਵਾ ਦੇਂਦੇ ਹਨ ਤੇ ਦੂਜਿਆਂ ਨੂੰ ਸੂਲੀ ਦੀ ਕੰਡਿਆਲੀ ਸੇਜਾ ਉਤੇ ਜਾ ਖਲ੍ਹਾਰਦੇ ਹਨ। ਇਹ ਤਾਂ ਰੱਬ ਹੀ ਜਾਣੇ ਕੌਣ ਦੋਸ਼ੀ ਹੈ ਤੇ ਕੌਣ ਬੇਦੋਸ਼ਾ, ਪਰ ਹਰ ਕਿਸੇ ਨੂੰ ਇਨ੍ਹਾਂ ਨਾਲ ਹਮਦਰਦੀ ਜ਼ਰੂਰ ਹੈ।

ਵਿਚਾਰਿਆਂ ਦਾ ਘਰ ਝੁਗਾ ਵੀ ਲਗ ਗਿਆ ਤੇ ਬਣਿਆ ਵੀ ਕੁਝ ਨਾ। ਮੈਂ ਤਾਂ ਕਈ ਵੇਰ ਇਸ ਦੁਨੀਆਂ ਦੇ ਪ੍ਰਬੰਧ ਉੱਪਰ ਵਿਚਾਰ ਕਰਦਾ ਹੋਇਆ ਬੌਂਦਲ ਜਾਂਦਾ ਹਾਂ ਤੇ ਓੜਕ ਸਮਝ ਕੁਝ ਨਹੀਂ ਆਉਂਦੀ।

ਪਿਆਰ ਸਹਿਤ, ਤੇਰਾ

ਜਸਵੰਤ

---

## ਨੰਬਰ(੧੨)

(ਮਿਤਰ ਵਲੋਂ ਉੱਤਰ)

ਬਿਲਾਲ, ਅਹਮਦ — ੨੧, ਮੌਰਿਸ ਹੋਸਟਲ

ਅਲੀਗੜ੍ਹ

ਪਿਆਰੇ ਜਸ, — ੨੫ ਮਈ, ੧੯੪੪

ਤੇਰੀ ਚਿਠੀ ਮਿਲੀ-ਯਾਰ ਮਾਫ਼ ਕਰੀਂ, ਇਮਤਹਾਨਾਂ ਵਿਚ ਰੁਝੇ ਹੋਣ ਦੇ ਕਾਰਣ ਉੱਤਰ ਛੇਤੀ ਨਹੀਂ ਦੇ ਸਕਿਆ।

ਮੁਕਦਮੇ ਦੇ ਫੈਸਲੇ ਸਬੰਧੀ ਪੜ੍ਹ ਕੇ ਮੈਨੂੰ ਬੜਾ ਅਫ਼ਸੋਸ ਹੋਇਆ ਹੈ। ਕੁਝ ਸਮਝ ਨਹੀਂ ਆਉਂਦੀ ਅੱਜ ਕਲ ਦੀਆਂ ਅਦਾਲਤਾਂ ਤੇ ਇਨਸਾਫ਼ ਦੀ। ਇਸ ਤੋਂ ਮੇਰਾ ਭਾਵ ਇਹ ਨਹੀਂ ਕਿ ਮੈਂ ਅਦਾਲਤਾਂ ਦੀ ਹੋਂਦ ਦੇ ਵਿਰੁਧ ਹਾਂ ਜਾਂ ਇਹ ਕਹਾਂ ਕਿ ਇਨ੍ਹਾਂ ਵਿਚ ਇਨਸਾਫ਼ ਹੁੰਦਾ ਨਹੀਂ। ਮੇਰਾ ਇਹ ਕੁਝ ਆਖਣ ਤੋਂ ਭਾਵ ਕੇਵਲ ਇਤਨਾ ਹੈ ਕਿ ਅੱਜ ਕਲ ਦਾ ਇਨਸਾਫ਼ ਬੜਾ ਮਹਿੰਗਾ ਹੈ ਤੇ ਸਮਾਂ ਵੀ ਬੜਾ ਲੈਂਦਾ ਹੈ।

ਇਕ ਛੋਟੀ ਜੇਹੀ ਰਕਮ ਦੀ ਵਸੂਲੀ ਉੱਪਰ ਉਸ ਤੋਂ ਕਈ ਗੁਣਾਂ ਵਧੇਰੇ ਵਕੀਲਾਂ ਅਤੇ ਅਦਾਲਤਾਂ ਦੇ ਕਰਮਚਾਰੀਆਂ ਦੇ ਭੇਟ ਹੋ ਜਾਂਦਾ ਹੈ। ਫੌਜਦਾਰੀ ਮੁਕਦਮੇ ਹੀ ਲੈ ਲਓ। ਇਕ ਕਤਲ ਦੇ ਮੁਕਦਮੇ ਉਤੇ ਰੋਜ਼ ਨਿਤ ਦਿਹਾੜੇ ਪੇਸ਼ੀਆਂ ਹੋ ਕੇ ਜੇ ਇਕ ਸਾਲ ਲਗ ਜਾਵੇ ਤਾਂ ਦੱਸੋ ਕਿੰਨਾ ਸਮਾਂ ਤੇ ਕਿੰਨਾ ਪੈਸਾ ਖ਼ਰਚ ਹੋਇਆ ਤੇ ਇੰਨਾ ਕੁਝ ਹੋ ਚੁਕਣ ਤੋਂ ਉਪ੍ਰੰਤ ਵੀ ਕੋਈ ਹਿਕ ਥਾਪੜ ਕੇ ਨਹੀਂ ਆਖ ਸਕਦਾ ਕਿ ਠੀਕ ਇਨਸਾਫ਼ ਹੋਇਆ ਹੈ, ਨਾ ਮੇਜਿਸਟ੍ਰੇਟ ਤੇ ਨਾ ਹੀ ਕੋਈ ਹੋਰ। ਮੈਜਿਸਟ੍ਰੇਟ ਵਿਚਾਰਾ ਵੀ ਕੀ ਕਰੇ? ਉਹ ਆਪਣੇ ਸਾਹਮਣੇ ਆਈਆਂ ਗਵਾਹੀਆਂ ਉਤੇ ਆਪਣੇ ਫੈਸਲੇ ਦੀ ਨੀਂਹ ਰਖਦਾ ਹੈ, ਪਰ ਅਸਲੋਂ ਉਹ ਗਵਾਹੀਆਂ ਹੀ ਸੌ ਵਿਚੋਂ ਵਧ ਨਹੀਂ ਤਾਂ ਪੰਜਾਹ ਕੁ ਤਾਂ ਜ਼ਰੂਰ ਝੂਠੀਆਂ ਹੁੰਦੀਆਂ ਹਨ।

ਫਿਰ ਹੈਰਾਨਗੀ ਇਸ ਗੱਲ ਦੀ ਹੈ ਕਿ ਮੌਤ ਲਈ ਸਜ਼ਾ ਮੌਤ ਕਿਉਂ ਰੱਖੀ ਗਈ ਹੈ। ਕੀ ਕੋਈ ਇਹ

ਨਹੀਂ ਜਾਣਦਾ ਕਿ ਜੀਵਨ ਦੀ ਲਾਟ ਇਕ ਵੇਰ ਬੁਝਾ ਕੇ ਮੁੜ ਬਾਲੀ ਨਹੀਂ ਜਾ ਸਕਦੀ ? ਇਕ ਜ਼ਿੰਦੜੀ ਤਾਂ ਕਿਸੇ ਦੀ ਨਾਲਾਇਕੀ ਕਰਕੇ ਅੱਗੇ ਹੀ ਗਈ, ਪਰ ਉਸ ਦੇ ਪਿਛੇ ਇਕ ਦੋ ਜਾਂ ਚਾਰ ਹੋਰ ਜ਼ਿੰਦੜੀਆਂ ਨਿਪੀੜ ਦੇਣੀਆਂ ਭਲਾ ਕੀ ਲਾਭ ਪੁਚਾ ਸਕਦੀਆਂ ਹਨ ਜਾਂ ਕਿਧਰ ਦੀ ਸਿਆਣਪ ਹੈ ? ਇਹ ਠੀਕ ਹੈ ਕਿ ਇਹੋ ਜਿਹੀ ਭੈਭੀਤ ਸਜ਼ਾ ਦੂਜਿਆਂ ਨੂੰ ਕੰਨ ਕਰ ਦੇਂਦੀ ਹੈ, ਪਰ ਇਹ ਤਰੀਕਾ ਅੱਜ ਕਲ ਦੀ ਸਭਯਤਾ ਦੇ ਅਨਕੂਲ ਨਹੀਂ, ਸਗੋਂ ਪੁਰਾਣਾ ਤੇ ਬੇਢਬਵਾ ਜਿਹਾ ਜਾਪਣ ਲਗ ਪਿਆ ਹੈ। ਇਹ ਆਮ ਤਾਂ ਠੀਕ ਹੈ ਕਿ ਕਾਤਲ ਦਾ ਦਿਲ ਕਰੜਾ ਹੋਇਆ ਕਰਦਾ ਹੈ, ਪਰ ਜ਼ਰੂਰੀ ਨਹੀਂ। ਕਈ ਵੇਰ ਕੋਮਲ ਤੋਂ ਕੋਮਲ ਦਿਲ ਵੀ ਕਿਸੇ ਉਕਸਾਹਟ ਦੇ ਅਸਰ ਹੇਠ ਆ ਇਹੋ ਜਿਹਾ ਕੰਮ ਕਰ ਬੈਠਦਾ ਹੈ ਤੇ ਇਸ ਤਰ੍ਹਾਂ ਨਾ ਹੀ ਇਹ ਠੀਕ ਹੈ ਕਿ ਹਰ ਕਤਲ ਜਾਣ ਬੁਝ ਕੇ ਕੀਤਾ ਜਾਂਦਾ ਹੈ। ਜੇ ਇਹ ਗੱਲਾਂ ਮੰਨ ਲਈਆਂ ਜਾਣ ਤਾਂ ਲੋੜ ਇਸ ਗੱਲ ਦੀ ਹੈ ਕਿ ਕਾਤਲਾਂ ਨੂੰ ਫਾਂਸੀ ਲਾ ਦੇਣ ਦੀ ਥਾਂ ਉਨ੍ਹਾਂ ਲਈ ਸੁਧਾਰ-ਘਰ ਹੋਣ, ਜਿਥੇ ਉਨ੍ਹਾਂ ਨੂੰ ਰੱਖ ਕੇ ਚੰਗੀ ਸਭਯਤਾ ਸਿਖਾਈ ਜਾਏ ਤੇ ਅਨੁਭਵ ਕਰਾਇਆ ਜਾਵੇ ਕਿ ਉਨ੍ਹਾਂ ਤੋਂ ਭੁਲ ਹੋਈ ਹੈ ਤਾਂ ਜੋ ਅਗੋਂ ਲਈ ਉਹ ਪੁਰ-ਅਮਨ ਸ਼ਹਿਰੀ ਬਣ ਕੇ ਮਨੁਖਤਾ ਦੇ ਲਾਭ ਹਿਤ ਬਾਕੀ ਦਾ ਜੀਵਨ ਬਤੀਤ ਕਰ ਸਕਣ।

ਮੈਂ ਸੁਣਿਆ ਹੈ ਕਿ ਪਛਮ ਦੇ ਇਕ ਦੋ ਦੇਸ਼ਾਂ ਵਿਚ ਮੌਤ ਦੀ ਸਜ਼ਾ ਕਾਨੂੰਨ ਵਿਚੋਂ ਉਕਾ ਹੀ ਕਢ ਦਿਤੀ ਗਈ ਹੈ। ਇਹ ਗੱਲ ਵਧੇਰੇ ਸਭਯ ਦੇਸ਼ਾਂ ਦੀ ਵਿਸ਼ਾਲ ਰੁਚੀ ਦਾ ਇਕ

ਅਣਖੀਲਾ ਚਿੰਨ੍ਹ ਹੈ। ਜਿਉਂ ਜਿਉਂ ਸਾਡਾ ਭਾਰਤਵਰਸ਼ ਵੀ ਸਭਜ ਹੁੰਦਾ ਜਾਵੇਗਾ ਅਜਿਹੇ ਖਿਆਲ ਜ਼ੋਰ ਪਕੜਦੇ ਜਾਣਗੇ ਤੇ ਅੰਤ ਮੌਤ ਵਰਗੀ ਭੈਭੀਤ ਸਜ਼ਾ ਸਾਡੀਆਂ ਕਾਨੂੰਨੀ ਪੋਥੀਆਂ ਵਿਚੋਂ ਲੱਭਣੀ ਵੀ ਅਸੰਭਵ ਹੋ ਜਾਵੇਗੀ !

ਮਨੁਖ ਨੂੰ ਘਾਬਰਨਾ ਨਹੀਂ ਚਾਹੀਦਾ, ਸਗੋਂ ਆਪਣੇ ਖਿਆਲ ਸ਼ਾਂਤਮਈ ਤਰੀਕੇ ਨਾਲ ਲੋਕਾਂ ਤਾਈਂ ਅਪੜਾਂਦੇ ਜਾਣਾ ਚਾਹੀਦਾ ਹੈ ਤਾਂ ਜੋ ਅਜੇਹੇ ਖ਼ਿਆਲ ਆਪਣੀ ਥਾਂ ਬਣਾਈ ਜਾਣ ਤੇ ਅੰਤ ਆਪਣਾ ਪ੍ਰਭਾਵ ਪਾ ਕੇ ਛਡਣ।

ਕੋਈ ਸੇਵਾ ਮੇਰੇ ਲਈ ?

ਤੇਰਾ,

ਬਿਲਾਲ

---

ਕਾਂਡ ੧੦

# ਕਾਰ ਵਿਹਾਰੀ ਚਿੱਠੀ ਪੱਤਰ

ਕਾਰ ਵਿਹਾਰੀ ਤੇ ਨਿਜੀ ਚਿੱਠੀ ਪੱਤ੍ਰ ਦੇ ਹਿਸੇ ਤਾਂ ਉਹੀ ਪੰਜ ਹੁੰਦੇ ਹਨ, ਪਰ ਇਸ ਦਾ ਹਰ ਹਿੱਸਾ ਨਿਜੀ ਨਾਲੋਂ ਕੁਝ ਅਡਰਾ ਹੁੰਦਾ ਹੈ।

ਉਪਨਾਮ, ਪਤਾ ਥਾਂ ਤੇ ਤਾਰੀਖ਼ ਆਦਿ ਅਕਸਰ ਦੁਕਾਨਦਾਰਾਂ ਦੇ ਪੈਡਾਂ ਉੱਪਰ ਛਪਿਆ ਹੁੰਦਾ ਹੈ ਤੇ ਖੱਬੇ ਪਾਸੇ

ਚਿੱਠੀ ਦਾ ਨੰਬਰ ਆਦਿ ਤੇ ਗਾਹਕ ਵਲੋਂ ਦੁਕਾਨਦਾਰ ਵੱਲ ਚਿੱਠੀ ਉਪਰ ਨਾਮ ਪਤਾ, ਤਾਰੀਖ਼ ਆਦਿ ਸਭ ਕੁਝ ਨਿਜੀ ਚਿੱਠੀ ਵਾਂਗ ਹੁੰਦਾ ਹੈ।

ਇਸ ਤੋਂ ਮਗਰੋਂ ਭਾਵੇਂ ਚਿੱਠੀ ਗਾਹਕ ਵਲੋਂ ਦੁਕਾਨਦਾਰ ਵਲ ਤੇ ਭਾਵੇਂ ਇਸ ਦੇ ਉਲਟ ਹੋਵੇ, ਦੋਹਾਂ ਵਿਚੋਂ ਜਿਸ ਵਲ ਚਿੱਠੀ ਲਿਖੀ ਜਾ ਰਹੀ ਹੋਵੇ ਉਸਦਾ ਨਾਮ ਪਤਾ ਆਦਿ ਲਿਖਿਆ ਜਾਂਦਾ ਹੈ।

ਗਾਹਕ ਵਲੋਂ ਦੁਕਾਨਦਾਰ ਵਲ–

ਸੇਵਾ ਵਿਖੇ,

ਮੈਨੇਜਰ ਸਾਹਿਬ,
ਸਤਲੁਜ ਪ੍ਰਿੰਟਿੰਗ ਪ੍ਰੈਸ,
ਜੀ. ਟੀ. ਰੋਡ, ਲੁਧਿਆਣਾ

ਜਾਂ

ਸੇਵਾ ਵਿਖੇ,

ਮੈਨੇਜਰ,
ਲਾਹੌਰ ਬੁਕ ਸ਼ਾਪ,
ਘੰਟਾ ਘਰ, ਲੁਧਿਆਣਾ

ਦੁਕਾਨਦਾਰ ਵਲੋਂ ਗਾਹਕ ਵਲ:—

| | | |
|---|---|---|
| ਸੇਵਾ ਵਿਖੇ,<br>ਸ: ਗੁਰਬਚਨ ਸਿੰਘ ਜੀ,<br>ਠੇਕੇਦਾਰ,<br>ਜੀਂਦ ਇਨਫੈਂਟਰੀ,<br>ਪੂਨਾ | ਜਾਂ | ਸੇਵਾ ਵਿਖੇ,<br>ਸ: ਗੁਰਬਚਨ ਸਿੰਘ ਜੀ,<br>ਠੇਕੇਦਾਰ,<br>ਜੀਂਦ ਇਨਫੈਂਟਰੀ,<br>ਪੂਨਾ |

(ਖੱਬੇ ਪਾਸੇ ਦਸਿਆ ਢੰਗ ਅਜ ਕਲ ਵਧੇਰੇ ਪ੍ਰਚਲਤ ਹੈ)

ਸੰਬੋਧਨ ਦੇ ਸ਼ਬਦ ਦੁਕਾਨਦਾਰਾਂ ਲਈ 'ਸ੍ਰੀਮਾਨ ਜੀ' ਤੇ ਗਾਹਕਾਂ ਵਿਚੋਂ ਪੁਰਸ਼ਾਂ ਲਈ ਉਹੀ 'ਸ੍ਰੀਮਾਨ ਜੀ' ਤੇ ਇਸਤ੍ਰੀਆਂ ਲਈ 'ਸ੍ਰੀਮਤੀ ਜੀ' ਵਰਤੇ ਜਾਂਦੇ ਹਨ। ਇਸ ਤੋਂ ਬਾਦ ਸਤਿ ਸ੍ਰੀ ਅਕਾਲ ਆਦਿ ਦੇ ਸ਼ਬਦ ਆਮ ਨਹੀਂ ਵਰਤੇ ਜਾਂਦੇ, ਭਾਵੇਂ ਕਈ ਫ਼ਰਮਾਂ ਹਾਲੀ ਵਰਤਦੀਆਂ ਹਨ। ਇਹ ਸੰਕੋਚ ਵੀ ਅੰਗਰੇਜ਼ੀ ਚਿਠੀਆਂ ਦੀ ਦੇਖਾ ਦੇਖੀ ਹੈ। ਇਹ ਗੱਲ ਹਰ ਇਕ ਦੀ ਨਿਜੀ ਧਾਰਮਕ ਰੁਚੀ ਉਤੇ ਨਿਰਭਰ ਰੱਖਦੀ ਹੈ, ਇਸ ਲਈ ਇਸ ਸੰਬੰਧ ਵਿਚ ਨਿਸ਼ਚੇ ਯੋਗ ਕੁਝ ਵੀ ਕਹਿਣਾ ਠੀਕ ਨਹੀਂ। ਹਾਂ, ਇੰਨਾ ਜ਼ਰੂਰੀ ਹੈ ਕਿ ਲਿਖਣ ਦਾ ਖਾਸ ਲਾਭ ਕੋਈ ਨਹੀਂ ਤੇ ਨਾ ਲਿਖਣ ਦਾ ਕੋਈ ਹਰਜ ਹੀ ਹੈ। ਕਈ 'ਸ੍ਰੀਮਤੀ ਜੀ' ਦੀ ਥਾਂ 'ਭੈਣ ਜੀ' ਜਾਂ 'ਪਿਆਰੀ ਭੈਣ ਜੀ' ਆਦਿ ਸ਼ਬਦ ਵਰਤਦੇ ਹਨ। ਜੇ ਕੇਵਲ 'ਸ੍ਰੀਮਤੀ ਜੀ' ਹੀ ਵਰਤਿਆ ਜਾਵੇ ਤਾਂ ਵਧੇਰੇ ਚੰਗਾ ਹੈ।

ਨਿਜੀ ਤੇ ਕਾਰ ਵਿਹਾਰੀ ਚਿੱਠੀ ਪੱਤ੍ਰ ਦਾ ਮਜ਼ਮੂਨ

ਲਿਖਣ ਲਗਿਆਂ ਬੋਲੀ, ਸਨਮਾਨ ਤੇ ਲਹਿਜੇ ਆਦਿ ਹਰ ਗੱਲ ਦਾ ਧਿਆਨ ਰੱਖਣਾ ਪੈਂਦਾ ਹੈ। ਕਾਰ ਵਿਹਾਰੀ ਚਿੱਠੀ ਪੱਤ੍ਰ ਤੇ ਨਿਜੀ ਵਿਚ ਉਨਾ ਹੀ ਫ਼ਰਕ ਹੈ ਜਿਨਾ ਤੁਹਾਡੇ ਘਰ ਦੇ ਵਾਯੂਮੰਡਲ ਵਿਚ, ਜਿਥੇ ਤੁਸੀਂ ਖੁਲ੍ਹਾ ਡੁਲਾ ਹਾਸਾ-ਠੱਠਾ ਕਰ ਸਕਦੇ ਹੋ ਤੇ ਬਾਜ਼ਾਰ ਦੇ ਵਾਯੂਮੰਡਲ ਵਿਚ ਜਿਥੇ ਜਿਸ ਕਿਸੇ ਨਾਲ ਵੀ ਤੁਸੀਂ ਗੱਲ ਕਰਦੇ ਹੋ ਬੜੇ ਸਤਿਕਾਰ, ਗੰਭੀਰਤਾ ਤੇ ਸਭ੍ਯ ਤ੍ਰੀਕੇ ਨਾਲ। ਕਾਰ ਵਿਹਾਰੀ ਚਿੱਠੀਆਂ ਵਿਚ ਬੋਲੀ ਬਿਲਕੁਲ ਸਾਫ਼, ਸਾਦੀ, ਸੌਖੀ, ਨਿਮ੍ਰਤਾ ਭਰੀ ਤੇ ਸਭ੍ਯ ਹੋਣੀ ਚਾਹੀਦੀ ਹੈ। ਇਨ੍ਹਾਂ ਚਿਠੀਆਂ ਵਿਚ ਠਠੇ ਲਈ ਉਕਾ ਹੀ ਕੋਈ ਥਾਂ ਨਹੀਂ। ਚਿਠੀ ਇਉਂ ਲਿਖੋ ਕਿ ਭਾਵ ਬਿਲਕੁਲ ਸਪਸ਼ਟ ਹੋਵੇ, ਨਹੀਂ ਤਾਂ ਗਲਤ ਚੀਜ਼ ਘਲੇ ਜਾਣ ਦਾ ਡਰ ਹੈ। ਨਿਜੀ ਚਿਠੀ ਦੇ ਲਿਖਣ ਵਿਚ ਤੁਹਾਨੂੰ ਆਪਣੀ ਲਿਖਤ ਦੇ ਖ਼ੁਸ਼ਖ਼ਤ ਹੋਣ ਸੰਬੰਧੀ ਉਚੇਚ ਦੀ ਲੋੜ ਨਹੀਂ, ਪਰ ਇਸ ਦੇ ਉਲਟ ਕਾਰ ਵਿਹਾਰੀ ਵਿਚ ਉਚੇਚ ਦੀ ਲੋੜ ਹੈ। ਇਨ੍ਹਾਂ ਚਿਠੀਆਂ ਵਿਚ ਕੋਈ ਗੱਲ ਵਾਧੂ ਨਹੀਂ ਹੋਣੀ ਚਾਹੀਦੀ, ਕਿਉਂ ਜੋ ਇਹੋ ਚਿੱਠੀਆਂ ਅਦਾਲਤਾਂ ਵਿਚ ਪੇਸ਼ ਕੀਤੀਆਂ ਜਾ ਸਕਦੀਆਂ ਹਨ ਅਤੇ ਕਾਨੂੰਨੀ ਅਸਰ ਰਖਦੀਆਂ ਹਨ। ਇਨ੍ਹਾਂ ਚਿੱਠੀਆਂ ਵਿਚ ਇਕ ਅੱਧਾ ਲਫ਼ਜ਼ ਵਧ ਘਟ ਲਿਖੇ ਜਾਣ ਨਾਲ ਕਿਨਾ ਹੀ ਮਾਲੀ ਨੁਕਸਾਨ ਹੋ ਸਕਦਾ ਹੈ।

ਇਨ੍ਹਾਂ ਚਿੱਠੀਆਂ ਵਿਚ ਕੌੜਾ ਵਾਕ ਕਦੇ ਨਾ ਲਿਖੋ ਜੇ ਕਦੇ ਕੋਈ ਸ਼ਕਾਇਤ ਵੀ ਕਰਨੀ ਹੋਵੇ ਤਾਂ ਮਿਠੇ ਤ੍ਰੀਕੇ ਨਾਲ ਲਿਖੋ।

ਹੇਠਾਂ ਵਿਦੈਗੀ ਦਾ ਸ਼ਬਦ ਆਮ 'ਆਪ ਦਾ ਸ਼ੁਭ ਚਿੰਤਕ' ਤੇ ਇਸਤ੍ਰੀਆਂ ਵਲੋਂ 'ਆਪ ਦੀ ਸ਼ੁਭ ਚਿੰਤਕ' ਆਦਿ ਲਿਖਿਆ ਜਾਂਦਾ ਹੈ।

ਇਨ੍ਹਾਂ ਚਿਠੀਆਂ ਉਤੇ ਸਿਰਨਾਵਾਂ ਵੀ ਉਸੇ ਤਰ੍ਹਾਂ ਹੀ ਲਿਖਿਆ ਜਾਂਦਾ ਹੈ ਜਿਵੇਂ ਛੇਵੇਂ ਕਾਂਡ ਵਿਚ ਦਸਿਆ ਗਿਆ ਹੈ।

## ਨੰਬਰ ੧

ਕਮਲ ਕੁਮਾਰੀ

ਕਿਨਿਅਰਡ ਕਾਲਜ
ਦਿਲੀ
੧੫ ਜੂਨ, ੧੯੪੪

ਸੇਵਾ ਵਿਖੇ,

ਲਾਹੌਰ ਬੁਕ ਸ਼ਾਪ
ਘੰਟਾ ਘਰ
ਲੁਧਿਆਣਾ

ਸ੍ਰੀ ਮਾਨ ਜੀ,

ਹੇਠ ਲਿਖੀਆਂ ਪੁਸਤਕਾਂ, ਉਪਰ ਦਿਤੇ ਪਤੇ ਉਤੇ ਛੇਤੀ ਹੀ ਵੀ. ਪੀ. ਰਾਹੀਂ ਘੱਲ ਕੇ ਕ੍ਰਿਤਾਰਥ ਕਰਨ ਦੀ ਖੇਚਲ ਕਰਨੀ। ਇਨ੍ਹਾਂ ਵਿਚੋਂ ਜਿਹੜੀਆਂ ਪੁਸਤਕਾਂ ਆਪ ਪਾਸ ਨ ਹੋਣ ਉਹ ਦੂਜੇ ਦੁਕਾਨਦਾਰਾਂ ਕੋਲੋਂ ਲੈ ਕੇ ਘਲਣ ਦੀ ਕ੍ਰਿਪਾਲਤਾ ਕਰਨੀ:-

( ੧ ) ਇਕ ਕਾਪੀ, ਦੀਵਾ ਬਲੇ ਸਾਰੀ ਰਾਤ , ਕ੍ਰਿਤ
ਦੇਵਿੰਦਰ ਸਤਿਆਰਥੀ ।

( ੨ ) ਇਕ ਕਾਪੀ, ਪਿਤਾ ਵਲੋਂ ਧੀ ਨੂੰ ਚਿਠੀਆਂ,
ਕ੍ਰਿਤ ਪ੍ਰੋ: ਮੋਹਨ ਸਿੰਘ ।

( ੩ ) ਇਕ ਕਾਪੀ, ਛੇ ਘਰ, ਕ੍ਰਿਤ ਸੰਤ ਸਿੰਘ ਸੇਖੋਂ ।

( ੪ ) ਇਕ ਕਾਪੀ, ਸਵੇਰ ਸਾਰ,
ਕ੍ਰਿਤ ਪ੍ਰੋ: ਕਰਤਾਰ ਸਿੰਘ ਦੁਗਲ ।

( ੫ ) ਇਕ ਕਾਪੀ, ਜੀਵਨ ਗਾਂਧੀ ਜੀ ।

( ੬ ) ਇਕ ਕਾਪੀ, ਜੀਵਨ ਪੰ: ਜਵਾਹਰ ਲਾਲ ਜੀ ।

( ੭ ) ਇਕ ਕਾਪੀ, ਜੀਵਨ ਸੁਭਾਸ਼ ਬੋਸ ਜੀ ।

( ੮ ) ਇਕ ਕਾਪੀ, ਜੀਵਨ ਕਮਾਲ ਪਾਸ਼ਾ ।
ਕ੍ਰਿਤ–ਇੰਦਰ ਕੌਰ ।

( ੯ ) ਇਕ ਕਾਪੀ, ਸੰਖੇਪ ਭਾਵ ,,

( ੧੦ ) ਇਕ ਕਾਪੀ, ਨਵੀਨ ਚਿਠੀ ਪੱਤਰ,
ਕ੍ਰਿਤ ਇੰਦਰ ਕੌਰ ।

( ੧੧ ) ਇਕ ਕਾਪੀ, ਨਿਤ ਵਰਤੋਂ ਦੀ ਸਾਇੰਸ ਤੇ
ਆਮ ਵਾਕਫ਼ੀ ਇੰਦਰ ਕੌਰ

( ੧੨ ) ਇਕ ਕਾਪੀ ਕੈਦੀ
ਸ: ਹਰਬੰਸ ਸਿੰਘ ਜੀ ਬੀ. ਐਸ. ਸੀ.

ਉੱਪਰ ਲਿਖੀਆਂ ਪੁਸਤਕਾਂ ਵਿਚੋਂ ਨੰਬਰ ੫ ਤੇ ੭ ਵਧੇਰੇ ਜ਼ਰੂਰੀ ਹਨ ਤੇ ਸਭ ਤੋਂ ਵਧ ਗਾਂਧੀ ਜੀ ਦਾ ਜੀਵਨ, ਜੋ ਲੁਧਿਆਣੇ ਵਿਚ ਗਾਂਧੀ ਜੀ ਦਾ ਜੀਵਨ ਪੰਜਾਬੀ ਵਿਚ ਕਿਤੇਂ

ਨਾ ਮਿਲ ਸਕੇ ਤਾਂ ਹਿੰਦੀ ਦਾ ਹੀ ਲੈ ਘੱਲਣ ਦੀ ਕ੍ਰਿਪਾਲਤਾ ਕਰਨੀ। ਅਤੀ ਧੰਨਵਾਦੀ ਹੋਵਾਂਗੀ।

ਧੰਨਵਾਦ ਸਹਿਤ,

ਆਪ ਦੀ ਸ਼ੁਭਚਿੰਤਕ,

ਕਮਲ ਕੁਮਾਰੀ

---

## ਨੰਬਰ ੨

(ਐਡੀਟਰ ਵਲੋਂ ਮਜ਼ਮੂਨ ਛਾਪਣ ਦੀ ਅਸਮਰਥਾ)

ਸਥਾਪਤ ੧੯੪੪

ਦਫ਼ਤਰ
ਫੁਲਵਾੜੀ, ਜਾਲੰਧਰ
ਨੰਬਰ ੫੦੧

ਐਡੀਟਰ–
ਗਿ: ਹੀਰਾ ਸਿੰਘ 'ਦਰਦ
ਤਾਰੀਖ ੨੦–੧੧–੧੯੪੯

ਸ: ਪਰਤਾਪ ਸਿੰਘ ਐਮ. ਏ.
੨੦, ਅਲੀਪੁਰ ਰੋਡ,
ਦਿੱਲੀ

ਸ੍ਰੀ ਮਾਨ ਜੀ,

ਆਪ ਦੇ ਘੱਲੇ ਮਜ਼ਮੂਨ ਲਈ ਮੈਂ ਆਪਦਾ ਧੰਨਵਾਦ

ਕਰਦਾ ਹੋਇਆ ਅਫ਼ਸੋਸ ਕਰਦਾ ਹਾਂ ਕਿ ਅਜੇ ਇਸ ਤੋਂ ਲਾਭ ਨਹੀਂ ਉਠਾ ਸਕਦੇ।

ਆਪ ਦਾ ਹਿਤੂ,
ਹੀਰਾ ਸਿੰਘ 'ਦਰਦ'
ਐਡੀਟਰ

ਪ. ਸ.

ਮੈਨੂੰ ਬੜੀ ਖੁਸ਼ੀ ਹੁੰਦੀ ਜੇ ਮੈਂ ਆਪ ਦੇ ਇਸ ਮਜ਼ਮੂਨ ਨੂੰ ਵਰਤੋਂ ਵਿਚ ਲਿਆ ਸਕਦਾ, ਪਰ ਸਾਡੇ ਰਿਸਾਲੇ ਦੀ ਪਾਲਸੀ ਇਸਤ੍ਰੀ ਵਿਦਿਆ ਦੇ ਹੱਕ ਵਿਚ ਤੇ ਤੁਹਾਡਾ ਮਜ਼ਮੂਨ ਇਸ ਦੇ ਵਿਰੁਧ ਹੋਣ ਦੇ ਕਾਰਣ ਪਰਤਾਉਣ ਦਾ ਮੈਨੂੰ ਅਫ਼ਸੋਸ ਹੈ।

---

## ਨੰਬਰ ੩

(ਇਸ਼ਤਿਹਾਰ ਦੇਣ ਸੰਬੰਧੀ)

ਪ੍ਰੋ: ਰਮਿੰਦਰ ਸਿੰਘ, ਐਮ. ਏ.

ਡੀ. ਏ. ਵੀ. ਕਾਲਜ
ਜਾਲੰਧਰ
ਅਪਰੈਲ ੩, ੧੯੪੯

ਮੈਨੇਜਰ ਸਾਹਿਬ,
ਪੰਜ ਦਰਿਆ,
ਅੰਮ੍ਰਤਸਰ।

ਸ੍ਰੀ ਮਾਨ ਜੀ,

ਨਾਲ ਘਲਿਆ ਇਸ਼ਤਿਹਾਰ ਕ੍ਰਿਪਾ ਕਰਕੇ ਆਪਣੇ

ਮਾਸਕ ਪੱਤ੍ਰ ਦੇ ਇਕ ਸਫੇ ਵਿਚ ਦੋ ਮਹੀਨੇ ਲਗਾਤਾਰ ਕਿਸੇ ਉਘੀ ਥਾਂ ਤੇ ਛਾਪਣ ਦੀ ਕ੍ਰਿਪਾਲਤਾ ਕਰਨੀ। ਇਸ਼-ਤਿਹਾਰ ਦੀ ਪੂਰੀ ਰਕਮ ਆਪ ਦੇ ਦਿਤੇ ਰੇਟਾਂ ਅਨੁਸਾਰ ਅਜ ਹੀ ਮਨੀਆਰਡਰ ਰਾਹੀਂ ਪੇਸ਼ਗੀ ਘੱਲ ਦਿਤੀ ਗਈ ਹੈ। ਜਿਨ੍ਹਾਂ ਪਰਚਿਆਂ ਵਿਚ ਇਹ ਇਸ਼ਤਿਹਾਰ ਛਪੇ ਉਹ ਮੈਨੂੰ ਘੱਲਣ ਦੀ ਕ੍ਰਿਪਾਲਤਾ ਕਰਨੀ।

ਆਪ ਦਾ ਹਿਤੂ,
ਰਮਿੰਦਰ ਸਿੰਘ

———

ਕਾਂਡ ੧੧

## ਸਰਕਾਰੀ, ਨੀਮ ਸਰਕਾਰੀ ਤੇ

# ਗੈਰ ਸਰਕਾਰੀ ਚਿਠੀ ਪੱਤ੍ਰ

### ੳ. ਸਰਕਾਰੀ

ਸਰਕਾਰੀ ਚਿੱਠੀ ਪੱਤਰ ਵਿਚ ਉਪਰ ਦਫ਼ਤਰ ਦਾ ਨਾਮ ਜਾਂ ਅਫ਼ਸਰ ਦਾ ਨਾਮ ਤੇ ਉਸਦਾ ਔਹਦਾ ਲਿਖਿਆ ਜਾਂਦਾ ਹੈ ਤੇ ਉਸ ਤੋਂ ਉਪ੍ਰੰਤ ਚਿੱਠੀ ਦਾ ਨੰਬਰ ਤੇ ਤਾਰੀਖ। ਉਸਤੋਂ ਮਗਰੋਂ ਜਿਸਨੂੰ ਚਿੱਠੀ ਲਿਖੀ ਜਾਵੇ ਉਸਦਾ ਨਾਮ ਪਤਾ ਜਾਂ ਅਹੁਦਾ ਆਦਿ। ਉਸਤੋਂ ਬਾਅਦ ਸੰਬੋਧਨ ਦੇ ਸ਼ਬਦ ਲਿਖੇ ਜਾਂਦੇ ਹਨ ਤੇ ਉਹ

ਉਹੀ ਹੁੰਦੇ ਹਨ ਜੋ ਕਾਰ ਵਿਹਾਰੀ ਚਿੱਠੀ ਪੱਤਰ ਵਿਚ ਵਰਤੇ ਜਾਂਦੇ ਹਨ। ਇਨ੍ਹਾਂ ਚਿੱਠੀਆਂ ਵਿਚ ਵੀ ਕੋਈ ਸਤਿਕਾਰ ਦੇ ਸ਼ਬਦ ਨਹੀਂ ਵਰਤੇ ਜਾਂਦੇ, ਸਗੋਂ ਸਿੱਧਾ ਚਿੱਠੀ ਦਾ ਮਜ਼ਮੂਨ ਅਰੰਭ ਦਿਤਾ ਜਾਂਦਾ ਹੈ ਤੇ ਅੰਤ ਵਿਚ 'ਆਪ ਦਾ ਆਗਿਆਕਾਰ' ਜਾਂ "ਮੈਂ ਹਾਂ ਆਪ ਦਾ ਦਾਸ" ਆਦਿ ਲਿਖਿਆ ਜਾਂਦਾ ਹੈ। ਕਾਰਵਿਹਾਰੀ ਚਿੱਠੀਆਂ ਵਾਂਗ ਇਨ੍ਹਾਂ ਚਿਠੀਆਂ ਵਿਚ ਵੀ ਬੋਲੀ, ਸਤਿਕਾਰ ਤੇ ਸਨਮਾਨ, ਨਿੰਮ੍ਰਤਾ ਆਦਿ ਹਰ ਗੱਲ ਦਾ ਧਿਆਨ ਰੱਖਣਾ ਪੈਂਦਾ ਹੈ। ਜ਼ਰਾ ਕੁ ਕੌੜੇ ਬਚਨ ਤੁਹਾਡੇ ਹੋਏ ਹੋਏ ਕੰਮ ਨੂੰ ਵਿਗਾੜ ਸਕਦੇ ਹਨ। ਸਰਕਾਰੀ ਚਿਠੀਆਂ ਵਿਚ ਮੈਮੋਰੈਂਡਮ (Memorandum) ਆਮ ਪਰਚਲਤ ਹੈ, ਸੋ ਉਸ ਦਾ ਨਮੂਨਾ ਤੇ ਹੋਰ ਨਮੂਨੇ ਵੀ ਹੇਠ ਦਿਤੇ ਜਾਂਦੇ ਹਨ:–

## ਮੈਮੋਰੈਂਡਮ

ਦਫ਼ਤਰ ਵਿਦਿਅਕ ਮਹਿਕਮਾ, ਈਸਟ ਪੰਜਾਬ

ਸੇਵਾ ਵਿਖੇ,

ਹੈਡਮਾਸਟਰ ਸਾਹਿਬ,<br>
ਗੌਰਮਿੰਟ ਹਾਈ ਸਕੂਲ,<br>
ਲੁਧਿਆਣਾ

ਤਾਰੀਖ, ਜਾਲੰਧਰ ੬ ਦਸੰਬਰ ੧੯੪੯<br>
ਮੈਮੋਰੈਂਡਮ ਨੰਬਰ ੩੨੯੫/੧੨ ਸਾਰਟੀਫ਼ੀਕੇਟ<br>
ਤੁਹਾਡੀ ਚਿੱਠੀ ਨੰਬਰ ੫੪੬, ੫ ਅਗਸਤ ੧੯੪੩

ਦੀ, ਇਸ ਦਫ਼ਤਰ ਵਿਚ ਨਹੀਂ ਪੁਜੀ।

ਜੋ ਅਰਜ਼ੀ ਦੇਣ ਵਾਲਾ ਚਾਹੁੰਦਾ ਹੈ ਕਿ ਉਸ ਦੇ ਲੜਕੇ ਨੂੰ ਫ਼ੀਸਾਂ ਆਦਿ ਦੀ ਰਿਐਤ ਲਈ ਈਸਟ ਪੰਜਾਬ ਵਾਸੀ (Domicile) ਸਮਝਿਆ ਜਾਵੇ ਤਾਂ ਉਸ ਨੂੰ ਚਾਹੀਦਾ ਹੈ ਕਿ ਕਲ਼ਕਟਰ ਸਾਹਿਬ ਬਹਾਦਰ ਕੋਲੋਂ ਮੁੜ ਡੋਮੀਸਾਈਲ (ਵਾਸੀ ਹੋਣ ਦਾ) ਸਰਟੀਫ਼ੀਕੇਟ ਪਰਾਪਤ ਕਰੇ।

ਸਹੀ.................................

ਵਿਦਿਅਕ ਸੁਪ੍ਰੰਟੰਡੰਟ

ਈਸਟ ਪੰਜਾਬ

## ਮੈਮੋਰੈਂਡਮ ਦੂਜੀ ਕਿਸਮ

ਨੰਬਰ ੧੧੬੯

ਵਲੋਂ

ਵਿਦਿਅਕ ਸੁਪ੍ਰੰਟੰਡੰਟ,
ਈਸਟ ਪੰਜਾਬ ਵਿਖੇ,

ਸੇਵਾ ਵਿਖੇ,

ਮੁਨਸ਼ੀ ਧਰਮ ਸਿੰਘ
ਪਟਵਾਰੀ,
ਕਰਤਾਰਪੁਰ

ਤਾਰੀਖ, ਜਲੰਧਰ, ੨੦ ਜੂਨ ੧੯੪੯

ਮੈਮੋਰੈਂਡਮ

ਹਵਾਲਾ ਤੁਹਾਡੀ ਅਰਜ਼ੀ ਤਾਰੀਖ਼ ੭ ਜੂਨ ੧੯੪੯,

ਤੁਹਾਡੇ ਪੁਤਰ ਨਿਰਮਲ ਸਿੰਘ ਦੇ ਵਜ਼ੀਫੇ ਜਾਂ ਫ਼ੀਸ ਦੀ ਮਾਫ਼ੀ ਸਬੰਧੀ।

ਵਜ਼ੀਫ਼ੇ ਹੁਣ ਕੇਵਲ ਲਿਆਕਤ ਅਨੁਸਾਰ ਮੁਕਾਬਲੇ ਦੇ ਇਮਤਿਹਾਨਾਂ ਵਿਚ ਆਏ ਮੁੰਡੇ ਕੁੜੀਆਂ ਨੂੰ ਮਿਲਦੇ ਹਨ। ਸੋ, ਇਸ ਲਈ ਇਸ ਸਬੰਧ ਵਿਚ ਤੁਹਾਡੇ ਪੁਤਰ ਨਿਰਮਲ ਸਿੰਘ ਲਈ ਕੁਝ ਨਹੀਂ ਕੀਤਾ ਜਾ ਸਕਦਾ।

ਤੇ ਫੀਸਾਂ ਦੀ ਮਾਫ਼ੀ ਲਈ ਗਰੀਬੀ ਦੀ ਨੀਂਹ ਉਤੇ ਫ਼ੀਸਾਂ ਮੁਆਫ਼ ਕਰਨ ਦੇ ਅਧਿਕਾਰ ਸਕੂਲਾਂ ਦੇ ਹੈਡਮਾਸਟਰ ਸਾਹਿਬਾਨ ਨੂੰ ਹਨ, ਸੋ ਇਸ ਸਬੰਧ ਵਿਚ ਉਨ੍ਹਾਂ ਨੂੰ ਬਿਨੈ ਪੱਤਰ ਘੱਲੋ।

ਸਹੀ........
ਵਿਦਿਅਕ ਸੁਪ੍ਰੰਟੰਡੰਟ
ਈਸਟ ਪੰਜਾਬ ਵਿਖੇ

ਮੈਮੋਰੈਂਡਮ ਅਕਸਰ ਆਪਣੇ ਤੋਂ ਛੋਟਿਆਂ ਜਾਂ ਆਪਣੇ ਬਰਾਬਰ ਦਿਆਂ ਨੂੰ ਲਿਖੇ ਜਾਂਦੇ ਹਨ।

----

# ਅ. ਨੀਮ ਸਰਕਾਰੀ

*ਨੰ: ਸ: ੯੧

ਵਿਦਿਅਕ ਦਫ਼ਤਰ
ਜਾਲੰਧਰ
ਜੁਲਾਈ ੫, ੧੯੪੯

ਪਿਆਰੇ ਨੰਦੀ ਜੀ,

ਹਵਾਲਾ ਮੇਰੇ ਸਟੈਨੋਗਰਾਫ਼ਰ ਰਾਮ ਸਰੂਪ ਸੰਬੰਧ ਪਿਛਲੀਆਂ ਦੋ ਮੁਹਤਬਰ ( Confidential ) ਰਪੋਰਟਾਂ !

ਮੈਨੂੰ ਆਪਣੇ ਇਸ ਸਟੈਨੋਗਰਾਫਰ ਦਾ ਕੰਮ ਕੁਝ ਜਚਿਆ ਨਹੀਂ। ਇਹ ਜ਼ਰੂਰੀ ਗੱਲਾਂ ਆਪਣੇ ਦਿਲ ਵਿਚ ਨਹੀਂ ਰਖ ਸਕਦਾ, ਸਗੋਂ ਪਾਟੇ ਢੋਲ ਵਾਂਗ ਹਰ ਕਿਸੇ ਨੂੰ ਦਸਦਾ ਫਿਰਦਾ ਹੈ। ਇਸ ਦੇ ਮਿਹਨਤੀ ਤੇ ਵਫ਼ਾਦਾਰ ਹੋਣ ਵਿਚ ਮੈਨੂੰ ਰਤਾ ਵੀ ਸ਼ਕ ਨਹੀਂ, ਪਰ ਗੱਲਾਂ ਲੁਕਾ ਕੇ ਰੱਖਣਾ ਜਿਹੜਾ ਕਿ ਸਟੈਨੋਗਰਾਫ਼ਰ ਦਾ ਸਭ ਤੋਂ ਵੱਡਾ ਗੁਣ ਹੁੰਦਾ ਹੈ ਉਹ ਇਸ ਵਿਚ ਉੱਕਾ ਹੈ ਹੀ ਨਹੀਂ ਤੇ ਸ਼ਾਇਦ ਉਹ ਇਸ ਦੇ ਵੱਸੋਂ ਬਾਹਰੀ ਗੱਲ ਹੈ।

ਜੇ ਤੁਸੀਂ ਇਸ ਨੂੰ ਮੇਰੇ ਦਫ਼ਤਰੋਂ ਬਦਲ ਕੇ ਮੈਨੂੰ ਇਸ ਦੀ ਥਾਂ ਈਸ਼ਰਦਾਸ ਦੇ ਦੇਵੋ ਤਾਂ ਚੰਗਾ ਹੋਵੇਗਾ।

ਦਿਲੋਂ ਤੁਹਾਡਾ

ਸਹੀ.........

---

*ਨੀਮ ਸਰਕਾਰੀ

ਸ: ਪ੍ਰਦੁਮਨ ਸਿੰਘ ਬੇਦੀ,
ਆਈ. ਸੀ. ਐਸ.
ਰੈਵੇਨੀਊ ਕਮਿਸ਼ਨਰ,
..............(ਪੰਜਾਬ)

ਨੀਮ ਸਰਕਾਰੀ ਚਿੱਠੀਆਂ ਅਫ਼ਸਰ ਆਪੋ ਵਿਚ ਇਕ ਦੂਜੇ ਨੂੰ ਲਿਖਦੇ ਹਨ। ਟਾਈਪ ਕੀਤੀਆਂ ਇਹੋ ਜਿਹੀਆਂ ਚਿਠੀਆਂ ਵਿਚ ਉਪਰ 'ਪਿਆਰੇ.... ... ....' ਤੇ ਹੇਠਾਂ 'ਦਿਲੋਂ ਤੁਹਾਡਾ' ਇਹ ਅੱਖਰ ਅਕਸਰ ਟਾਈਪ ਨਹੀਂ ਕੀਤੇ ਜਾਂਦੇ, ਸਗੋਂ ਹੱਥਾਂ ਨਾਲ ਲਿਖੇ ਜਾਂਦੇ ਹਨ ਤੇ ਹੇਠਾਂ ਖੱਬੇ ਹੱਥ ਵਲ ਜਿਸ ਵਲ ਅਜਿਹੀ ਚਿੱਠੀ ਹੋਵੇ ਉਸ ਦਾ ਪੂਰਾ ਪਤਾ ਟਾਈਪ ਕੀਤਾ ਜਾਂਦਾ ਹੈ।

...............

## ੲ. ਗੈਰ ਸਰਕਾਰੀ

ਇਹ ਉਹ ਚਿਠੀ-ਪੱਤਰ ਹੈ ਜੋ ਅਕਸਰ ਸਕੂਲਾਂ ਤੇ ਕਾਲਜਾਂ ਦਿਆਂ ਮੁਿੜਿਆਂ ਤੇ ਉਨ੍ਹਾਂ ਦੇ ਅਧਿਆਪਕਾਂ ਦੇ ਵਿਚਕਾਰ ਹੁੰਦਾ ਹੈ।

(੧)

ਗੁਪਾਲ ਸਿੰਘ

੭, ਰੇਲਵੇ ਰੋਡ
ਬਟਾਲਾ
੬ ਜੁਲਾਈ ੧੯੫੮

ਸੇਵਾ ਵਿਖੇ,

ਪ੍ਰਿੰਸੀਪਲ ਸਾਹਿਬ,

ਖਾਲਸਾ ਕਾਲਜ

ਅੰਮ੍ਰਿਤਸਰ

ਸ੍ਰੀ ਮਾਨ ਜੀ,

ਮੈਂ ਆਪਣੇ ਸਪੁਤ੍ਰ ਇੰਦਰਜੀਤ ਸਿੰਘ ਜੋ ਤੁਹਾਡੇ ਕਾਲਜ ਦੀ ਤੇਰ੍ਹਵੀਂ ਜਮਾਤ ਵਿਚ ਪੜ੍ਹਦਾ ਹੈ—ਨੂੰ ਕਾਦੀਆਂ ਸਿੱਖ ਨੈਸ਼ਨਲ ਕਾਲਜ ਵਿਚ ਮਾਈਗਰੇਟ (ਤਬਦੀਲ) ਕਰਨ ਦੀ ਆਗਿਆ ਪ੍ਰਾਪਤ ਕਰਨਾ ਚਾਹੁੰਦਾ ਹਾਂ।

ਦਸਖ਼ਤ..............

( ੨ )

ਹਰਨਾਮ ਸਿੰਘ,

੧੫, ਫ਼ਰੀਦ ਕੋਟ ਹੋਸਟਲ,
ਖਾਲਸਾ ਕਾਲਜ,
ਅੰਮ੍ਰਿਤਸਰ।
੧੫ ਜੂਨ, ੧੯੪੪

ਸੇਵਾ ਵਿਖੇ,

ਪ੍ਰਿੰਸੀਪਲ ਸਾਹਿਬ,

ਖ਼ਾਲਸਾ ਕਾਲਜ,

ਅੰਮ੍ਰਿਤਸਰ

ਸ੍ਰੀ ਮਾਨ ਜੀ,

ਮੈਨੂੰ ਕਾਲਜ ਵਿੱਚੋਂ ਕੱਢੇ ਜਾਣ ਦਾ ਹੁਕਮ ਕਲ ਜਮਾਤ ਵਿਚ ਸੁਣਾਇਆ ਗਿਆ ਅਤੇ ਦੋਸ਼ ਇਹ ਦੱਸਿਆ

ਗਿਆ ਕਿ ਮੈਂ ਵਿਦਿਆਰਥੀ ਹੋਕੇ ਰਾਜਨੀਤੀ (ਪਾਲਿਟਿਕਸ) ਵਿਚ ਹਿੱਸਾ ਲੈਂਦਾ ਹਾਂ।

ਮੇਰੀ ਬੇਨਤੀ ਹੈ ਕਿ ਮੈਨੂੰ ਸਮਝ ਨਹੀਂ ਆਈ ਕਿ ਪਾਲਿਟਿਕਸ ਵਿਚ ਹਿੱਸਾ ਲੈਣ ਤੋਂ ਆਪ ਦਾ ਭਾਵ ਕੀ ਹੈ। ਜੇ ਆਪਣੇ ਦਿਲ ਵਿਚ ਦੇਸ਼ ਲਈ ਪਿਆਰ ਰੱਖਣਾ, ਹਮਦਰਦੀ ਰਖਣੀ, ਪਾਲਿਟਿਕਸ ਵਿਚ ਹਿੱਸਾ ਲੈਣਾ ਹੈ ਤਾਂ ਅੱਜ ਕਲ ਸੌ ਵਿੱਚੋਂ ਨਵੇ ਨੌ-ਜਵਾਨ ਜਾਂ ਜੇਹੜਾ ਰਤਾ ਵੀ ਜ਼ਮੀਰ ਦਾ ਮਾਲਕ ਹੈ ਦੋਸ਼ੀ ਹੈ, ਤਾਂ ਇਉਂ ਉਹ ਸਾਰੇ ਕੱਢ ਦੇਣੇ ਚਾਹੀਦੇ ਹਨ।

ਜੇ ਖੱਦਰ ਪਾਣਾ ਤੇ ਪਬਲਕ ਜਲਸਿਆਂ ਵਿਚ ਕੇਵਲ ਸੁਣਨ ਲਈ ਜਾਣਾ ਰਾਜਨੀਤੀ ਵਿਚ ਹਿਸਾ ਲੈਣਾ ਹੈ ਤਾਂ ਵੀ ਮੈਂ ਜ਼ਰੂਰ ਦੋਸ਼ੀ ਹਾਂ ਤੇ ਮੇਰੇ ਨਾਲ ਹੀ ੭੦ ਜਾਂ ੮੦ ਫ਼ੀ ਸਦੀ ਹੋਰ ਮੁੰਡੇ ਵੀ। ਤਾਂ ਕੀ ਤੁਸੀਂ ਸਾਰੇ ਅਜੇਹੇ ਮੁੰਡੇ ਕੱਢ ਕੇ ਸੱਖਣਾ ਕਾਲਜ ਚਲਾਣਾ ਪ੍ਰਵਾਨ ਕਰੋਗੇ?

ਬਿਨਾਂ ਉਤੇ ਦੱਸੀਆਂ ਗੱਲਾਂ ਦੇ ਮੈਂ ਹੋਰ ਕੋਈ ਗੱਲ ਤਾਂ ਕੀਤੀ ਨਹੀਂ, ਜਾਂ ਸਿਵਾਏ ਉਸ ਦਿਨ 'ਇਨਕਲਾਬ ਜ਼ਿੰਦਾਬਦ' ਤੇ 'ਹਿੰਦੁਸਤਾਨ ਆਜ਼ਾਦ' ਦੇ ਨਾਹਰੇ ਲਗਾਣ ਦੇ, ਜਿਹੜੇ ਕਿ ਸਾਰੇ ਦੇ ਸਾਰੇ ਕਾਲਜ ਦੇ ਮੁੰਡਿਆਂ ਨੇ ਵੀ ਲਗਾਏ, ਜਿਸ ਕਰਕੇ ਕਿ ਮੈਨੂੰ ਕਾਲਜੋਂ ਕਢਿਆ ਗਿਆ ਹੈ।

ਮੇਰੀ ਬੇਨਤੀ ਹੈ ਕਿ ਮੇਰੇ ਮਾਮਲੇ ਉਤੇ ਮੁੜ ਵਿਚਾਰ ਕੀਤੀ ਜਾਵੇ ਤਾਂ ਜੋ ਕੇਵਲ ਭੁਲੇਖੇ ਵਿਚ ਹੀ ਮੇਰੇ ਜੀਵਨ ਦਾ ਕੀਮਤੀ ਸਾਲ ਐਵੇਂ ਨਾ ਮਾਰਿਆ ਜਾਵੇ!

ਗਿਆ ਕਿ ਮੈਂ ਵਿਦਿਆਰਥੀ ਹੋਕੇ ਰਾਜਨੀਤੀ (ਪਾਲਿਟਿਕਸ) ਵਿਚ ਹਿੱਸਾ ਲੈਂਦਾ ਹਾਂ।

ਮੇਰੀ ਬੇਨਤੀ ਹੈ ਕਿ ਮੈਨੂੰ ਸਮਝ ਨਹੀਂ ਆਈ ਕਿ ਪਾਲਿਟਿਕਸ ਵਿਚ ਹਿੱਸਾ ਲੈਣ ਤੋਂ ਆਪ ਦਾ ਭਾਵ ਕੀ ਹੈ। ਜੇ ਆਪਣੇ ਦਿਲ ਵਿਚ ਦੇਸ਼ ਲਈ ਪਿਆਰ ਰੱਖਣਾ, ਹਮਦਰਦੀ ਰਖਣੀ, ਪਾਲਿਟਿਕਸ ਵਿਚ ਹਿੱਸਾ ਲੈਣਾ ਹੈ ਤਾਂ ਅੱਜ ਕਲ ਸੌ ਵਿੱਚੋਂ ਨਵੇ ਨੌ-ਜਵਾਨ ਜਾਂ ਜੇਹੜਾ ਰਤਾ ਵੀ ਜ਼ਮੀਰ ਦਾ ਮਾਲਕ ਹੈ ਦੋਸ਼ੀ ਹੈ, ਤਾਂ ਇਉਂ ਉਹ ਸਾਰੇ ਕੱਢ ਦੇਣੇ ਚਾਹੀਦੇ ਹਨ।

ਜੇ ਖੱਦਰ ਪਾਣਾ ਤੇ ਪਬਲਕ ਜਲਸਿਆਂ ਵਿਚ ਕੇਵਲ ਸੁਣਨ ਲਈ ਜਾਣਾ ਰਾਜਨੀਤੀ ਵਿਚ ਹਿਸਾ ਲੈਣਾ ਹੈ ਤਾਂ ਵੀ ਮੈਂ ਜ਼ਰੂਰ ਦੋਸ਼ੀ ਹਾਂ ਤੇ ਮੇਰੇ ਨਾਲ ਹੀ ੭੦ ਜਾਂ ੮੦ ਫ਼ੀ ਸਦੀ ਹੋਰ ਮੁੰਡੇ ਵੀ। ਤਾਂ ਕੀ ਤੁਸੀਂ ਸਾਰੇ ਅਜੇਹੇ ਮੁੰਡੇ ਕੱਢ ਕੇ ਸੱਖਣਾ ਕਾਲਜ ਚਲਾਣਾ ਪ੍ਰਵਾਨ ਕਰੋਗੇ?

ਬਿਨਾਂ ਉ ਤੇ ਦੱਸੀਆਂ ਗੱਲਾਂ ਦੇ ਮੈਂ ਹੋਰ ਕੋਈ ਗੱਲ ਤਾਂ ਕੀਤੀ ਨਹੀਂ, ਜਾਂ ਸਿਵਾਏ ਉਸ ਦਿਨ 'ਇਨਕਲਾਬ ਜ਼ਿੰਦਾਬਦ' ਤੇ 'ਹਿੰਦੁਸਤਾਨ ਆਜ਼ਾਦ' ਦੇ ਨਾਹਰੇ ਲਗਾਣ ਦੇ, ਜਿਹੜੇ ਕਿ ਸਾਰੇ ਦੇ ਸਾਰੇ ਕਾਲਜ ਦੇ ਮੁੰਡਿਆਂ ਨੇ ਵੀ ਲਗਾਏ, ਜਿਸ ਕਰਕੇ ਕਿ ਮੈਨੂੰ ਕਾਲਜੋਂ ਕਢਿਆ ਗਿਆ ਹੈ।

ਮੇਰੀ ਬੇਨਤੀ ਹੈ ਕਿ ਮੇਰੇ ਮਾਮਲੇ ਉਤੇ ਮੁੜ ਵਿਚਾਰ ਕੀਤੀ ਜਾਵੇ ਤਾਂ ਜੋ ਕੇਵਲ ਭੁਲੇਖੇ ਵਿਚ ਹੀ ਮੇਰੇ ਜੀਵਨ ਦਾ ਕੀਮਤੀ ਸਾਲ ਐਵੇਂ ਨਾ ਮਾਰਿਆ ਜਾਵੇ!

ਆਸ ਹੈ ਕਿ ਇਸ ਸਬੰਧ ਵਿਚ ਸਨੇਹ ਭਰੀ ਵਿਚਾਰ ਕਰਕੇ ਮੈਨੂੰ ਧੰਨਵਾਦੀ ਬਣਾਇਆ ਜਾਵੇਗਾ।

ਧੰਨਵਾਦ ਸਹਿਤ,

ਆਪ ਦਾ ਆਗਿਆਕਾਰ ਵਿਦਿਆਰਥੀ,

ਹਰਨਾਮ ਸਿੰਘ

----

## ਕਾਂਡ ੧੨

# ਫੁਟਕਲ ਚਿੱਠੀ ਪੱਤ੍ਰ

ਇਸ ਵਿਚ ਅਰਜ਼ੀਆਂ, ਸੱਦੇ ਪੱਤਰ, ਮਾਨ ਪੱਤਰ, ਪ੍ਰਾਰਥਨਾ ਪੱਤਰ ਤੇ ਨਿਵੇਦਨ ਪੱਤਰ ਆਦਿ ਆਉਂਦੇ ਹਨ। ਇਹ ਸਾਰੇ ਅੱਡ ਅੱਡ ਤਰ੍ਹਾਂ ਲਿਖੇ ਜਾਂਦੇ ਹਨ। ਕਾਨੂੰਨੀ ਚਿੱਠੀ ਪੱਤਰ ਵੀ ਇਸੇ ਕਾਂਡ ਵਿਚ ਦੇ ਦਿਤੀ ਗਈ ਹੈ।

### ਨੌਕਰੀ ਲਈ ਅਰਜ਼ੀ

ਸੇਵਾ ਵਿਖੇ,

ਮਾਨਯੋਗ ਰੈਵੀਨੀਊ ਕਮਿਸ਼ਨਰ ਸਾਹਿਬ,

ਪੰਜਾਬ ਜਾਲੰਧਰ

ਸ੍ਰੀ ਮਾਨ ਜੀ,

ਨਿਮ੍ਰਤਾ ਸਹਿਤ ਬਿਨੈ ਹੈ ਕਿ ਦਾਸ ਨੂੰ ੧੦ ਮਾਰਚ ਦੀ ਟਰੀਬੀਊਨ ਵਿਚੋਂ ਪਤਾ ਲੱਗਾ ਹੈ ਕਿ ਆਪ ਨੂੰ ਕੁਝ

ਆਸ ਹੈ ਕਿ ਇਸ ਸਬੰਧ ਵਿਚ ਸਨੇਹ ਭਰੀ ਵਿਚਾਰ ਕਰਕੇ ਮੈਨੂੰ ਧੰਨਵਾਦੀ ਬਣਾਇਆ ਜਾਵੇਗਾ।

ਧੰਨਵਾਦ ਸਹਿਤ,

ਆਪ ਦਾ ਆਗਿਆਕਾਰ ਵਿਦਿਆਰਥੀ,

ਹਰਨਾਮ ਸਿੰਘ

----

## ਕਾਂਡ ੧੨

# ਫੁਟਕਲ ਚਿੱਠੀ ਪੱਤ੍ਰ

ਇਸ ਵਿਚ ਅਰਜ਼ੀਆਂ, ਸੱਦੇ ਪੱਤਰ, ਮਾਨ ਪੱਤਰ, ਪ੍ਰਾਰਥਨਾ ਪੱਤਰ ਤੇ ਨਿਵੇਦਨ ਪੱਤਰ ਆਦਿ ਆਉਂਦੇ ਹਨ। ਇਹ ਸਾਰੇ ਅੱਡ ਅੱਡ ਤਰ੍ਹਾਂ ਲਿਖੇ ਜਾਂਦੇ ਹਨ। ਕਾਨੂੰਨੀ ਚਿੱਠੀ ਪੱਤਰ ਵੀ ਇਸੇ ਕਾਂਡ ਵਿਚ ਦੇ ਦਿਤੀ ਗਈ ਹੈ।

### ਨੌਕਰੀ ਲਈ ਅਰਜ਼ੀ

ਸੇਵਾ ਵਿਖੇ,

ਮਾਨਯੋਗ ਰੈਵੀਨੀਊ ਕਮਿਸ਼ਨਰ ਸਾਹਿਬ,

ਪੰਜਾਬ ਜਾਲੰਧਰ

ਸ੍ਰੀ ਮਾਨ ਜੀ,

ਨਿਮ੍ਰਤਾ ਸਹਿਤ ਬਿਨੈ ਹੈ ਕਿ ਦਾਸ ਨੂੰ ੧੦ ਮਾਰਚ ਦੀ ਟਰੀਬੀਊਨ ਵਿਚੋਂ ਪਤਾ ਲੱਗਾ ਹੈ ਕਿ ਆਪ ਨੂੰ ਕੁਝ

ਨਾਇਬ ਤਹਿਸੀਲਦਾਰ ਦੀ ਲੋੜ ਹੈ, ਸੋ ਮੈਂ ਆਪਣੇ ਆਪ ਨੂੰ ਇਸ ਨੌਕਰੀ ਲਈ ਪੇਸ਼ ਕਰਦਾ ਹਾਂ।

ਯੋਗਤਾ ਸੰਬੰਧੀ ਬਿਨੈ ਇਉਂ ਹੈ ਕਿ:-

(੧) ਮੈਂ ਬਾਈ ਸਾਲ ਦਾ ਸੋਹਣੀ ਸੇਹਤ ਤੇ ਚੰਗੇ ਜੁਸੇ ਵਾਲਾ ਨੌਜਵਾਨ ਹਾਂ।

(੨) ਮੈਂ ਪਿਛਲੇ ਸਾਲ ਐਫ. ਸੀ. ਕਾਲਜ ਲਾਹੌਰ ਵਿਚੋਂ ਐਮ. ਏ., ਦਾ ਇਮਤਿਹਾਨ ਸੈਕੰਡ ਡਿਵੀਯਨ ਵਿਚ ਪਾਸ ਕੀਤਾ ਹੈ।

(੩) ਮੈਂ ਆਪਣੇ ਕਾਲਜ ਦੀ ਲਿਟਰੇਰੀ ਕਲੱਬ ਦਾ ਚੁਣਿਆ ਹੋਇਆ ਪ੍ਰਧਾਨ ਸਾਂ ਤੇ ਯੂਇੰਗ ਹਾਲ ਦਾ ਨਾਮਜ਼ਦ ਕੀਤਾ ਪ੍ਰੀਫੈਕਟ ਜਿਸ ਤੋਂ ਕਿ ਮੇਰਾ ਵਿਦਿਆਰਥੀਆਂ ਤੇ ਅਧਿਆਪਕਾਂ ਦੋਹਾਂ ਵਿਚ ਹਰ ਮਨ ਪਿਆਰਾ ਹੋਣਾ ਪਰਗਟ ਹੁੰਦਾ ਹੈ।

(੪) ਮੈਂ ਫਸਟ ਏਡ ਦਾ ਇਮਤਿਹਾਨ ਪ ਸ ਹਾਂ ਅਤੇ ਕਾਲਜ ਵਿਚ ਰੋਵਰ ਸਕਾਊਟਾਂ ਦਾ ਇੰਚਾਰਜ ਸਾਂ। ਇਸ ਸੰਬੰਧ ਵਿਚ ਮਿਸਟਰ ਹਾਗਸੇ ਮੇਰੇ ਉਤੇ ਬੜੇ ਖੁਸ਼ ਸਨ ਤੇ ਉਨ੍ਹਾਂ ਦੀ ਪ੍ਰਸ਼ੰਸਾ ਦੀ ਚਿਠੀ ਦੀ ਨਕਲ ਵੀ ਨਾਲ ਘਲ ਰਿਹਾ ਹਾਂ।

(੫) ਖੇਡਾਂ ਵਿਚ ਵੀ ਮੈਂ ਕਿਸੇ ਤੋਂ ਪਿਛੇ ਨਹੀਂ ਸਾਂ; ਹਾਕੀ ਦੀ ਪਹਿਲੀ ਟੀਮ ਦਾ ਮੈਂਬਰ ਤੇ ਟੈਨਿਸ ਕਲੱਬ ਦਾ ਸਕੱਤ੍ਰ ਸਾਂ।

ਮੈਂ ਆਪਣੇ ਪ੍ਰਿੰਸੀਪਲ ਸਾਹਿਬ ਦਾ ਤੇ ਹੋਰ ਦੂਜੇ ਸਰਟੀਫ਼ੀਕੇਟ ਇਸ ਬਿਨੈ ਪੱਤਰ ਨਾਲ ਘਲ ਰਿਹਾ ਹਾਂ।

ਆਸ ਹੈ ਕਿ ਆਪ ਮੈਨੂੰ ਨਾਇਬ ਤਹਿਸੀਲਦਾਰ ਦਾ ਔਹਦਾ ਦੇਕੇ ਆਪਣੀ ਸੇਵਾ ਕਰਨ ਦਾ ਅਵਸਰ ਬਖਸ਼ੋਗੇ ਤੇ ਜੇ ਆਪ ਨੇ ਮੌਕਾ ਦਿਤਾ ਤਾਂ ਮੈਂ ਆਪਣੇ ਕੰਮ ਰਾਹੀਂ ਆਪਣਾ ਹੱਕ ਸਾਬਤ ਕਰ ਦਿਆਂਗਾ। ਆਪਦੀ ਇਸ ਕ੍ਰਿਪਾਲਤਾ ਲਈ ਮੈਂ ਆਪ ਦੇ ਵਧਦੇ ਪ੍ਰਤਾਪ ਲਈ ਸਦਾ ਅਰਦਾਸ ਕਰਦਾ ਰਹਾਂਗਾ।

ਅੰਬਾਲਾ ਛਾਉਣੀ — ਆਪ ਦੀ ਕ੍ਰਿਪਾ ਦਾ ਪਾਤ੍ਰ

ਤਾਰੀਖ ੨੫ ਮਾਰਚ ੧੯੪੯ — ਦਾਸ

ਰਘਬੀਰ ਸਿੰਘ ਐਮ. ਏ.

ਸ/ਤ ਸ: ਰਮਿੰਦਰ ਸਿੰਘ

ਸਰਕਾਰੀ ਠੇਕੇਦਾਰ

੪੫, ਲਿਟਨ ਰੋਡ

ਅੰਬਾਲਾ ਛਾਉਣੀ।

---

## ਸੱਦੇ ਪੱਤ੍ਰ

ੴ ਸਤਿਗੁਰ ਪ੍ਰਸਾਦਿ !!

ਸ੍ਰੀ ਮਾਨ.........................................................ਜੀ

ਦਾਸ ਦੇ ਛੋਟੇ ਭਰਾ ਸ: ਰਘਬੀਰ ਸਿੰਘ ਜੀ ਦਾ ਸ਼ੁਭ ਵਿਵਾਹ ਸ: ਅਰਜਨ ਸਿੰਘ ਜੀ ਗੁਵਰਨਮੈਂਟ ਕੰਟ੍ਰੈਕਟਰ ਦੀ ਸਪੁਤ੍ਰੀ ਬੀਬੀ ਸੁਰਜੀਤ ਕੌਰ ਨਾਲ ੧੬ ਨਵੰਬਰ ੧੯੪੪ ਨੂੰ

ਆਸ ਹੈ ਕਿ ਆਪ ਮੈਨੂੰ ਨਾਇਬ ਤਹਿਸੀਲਦਾਰ ਦਾ ਔਹਦਾ ਦੇਕੇ ਆਪਣੀ ਸੇਵਾ ਕਰਨ ਦਾ ਅਵਸਰ ਬਖਸ਼ੋਗੇ ਤੇ ਜੇ ਆਪ ਨੇ ਮੌਕਾ ਦਿਤਾ ਤਾਂ ਮੈਂ ਆਪਣੇ ਕੰਮ ਰਾਹੀਂ ਆਪਣਾ ਹੱਕ ਸਾਬਤ ਕਰ ਦਿਆਂਗਾ। ਆਪਦੀ ਇਸ ਕ੍ਰਿਪਾਲਤਾ ਲਈ ਮੈਂ ਆਪ ਦੇ ਵਧਦੇ ਪ੍ਰਤਾਪ ਲਈ ਸਦਾ ਅਰਦਾਸ ਕਰਦਾ ਰਹਾਂਗਾ।

ਅੰਬਾਲਾ ਛਾਉਣੀ — ਆਪ ਦੀ ਕ੍ਰਿਪਾ ਦਾ ਪਾਤ੍ਰ

ਤਾਰੀਖ ੨੫ ਮਾਰਚ ੧੯੪੯ — ਦਾਸ

ਰਘਬੀਰ ਸਿੰਘ ਐਮ. ਏ.

ਮ/ਤ ਸ: ਰਮਿੰਦਰ ਸਿੰਘ

ਸਰਕਾਰੀ ਠੇਕੇਦਾਰ

੪੫, ਲਿਟਨ ਰੋਡ

ਅੰਬਾਲਾ ਛਾਉਣੀ।

---

## ਸੱਦੇ ਪੱਤ੍ਰ

ੴ ਸਤਿਗੁਰ ਪ੍ਰਸਾਦਿ !!

ਸ੍ਰੀ ਮਾਨ............................................................ਜੀ

ਦਾਸ ਦੇ ਛੋਟੇ ਭਰਾ ਸ: ਰਘਬੀਰ ਸਿੰਘ ਜੀ ਦਾ ਸ਼ੁਭ ਵਿਵਾਹ ਸ: ਅਰਜਨ ਸਿੰਘ ਜੀ ਗੌਰਨਮੈਂਟ ਕੰਟ੍ਰੈਕਟਰ ਦੀ ਸਪੁਤ੍ਰੀ ਬੀਬੀ ਸੁਰਜੀਤ ਕੌਰ ਨਾਲ ੧੯ ਨਵੰਬਰ ੧੯੪੪ ਨੂੰ

ਹੋਣਾ ਨੀਯਤ ਹੋਇਆ ਹੈ। ਆਪ ਦੀ ਪਵਿਤ੍ਰ ਸੇਵਾ ਵਿਖੇ ਬੇਨਤੀ ਹੈ ਕਿ ਆਪ ਇਸ ਸ਼ੁਭ ਕਾਰਜ ਵਿਚ ਹੇਠ ਦਿਤੇ ਪ੍ਰੋਗਰਾਮ ਅਨੁਸਾਰ ਹਿੱਸਾ ਲੈਕੇ ਦਾਸ ਨੂੰ ਧੰਨਵਾਦੀ ਬਣਾਓ।

ਦਾਸ–
ਮਾਨ ਸਿੰਘ ਆਹਲੂਵਾਲੀਆ
ਚਾਵਲ ਮੰਡੀ, ਅੰਮ੍ਰਿਤਸਰ

## ਪ੍ਰੋਗਰਾਮ

| | |
|---|---|
| ਪ੍ਰੀਤੀ ਭੋਜਨ | ੧੪ ਨਵੰਬਰ ੯ ਬਜੇ ਸ਼ਾਮ |
| ਜੰਵ ਦੀ ਰਵਾਨਗੀ | ੧੫ ਨਵੰਬਰ ੭ ਬਜੇ ਸ਼ਾਮ |
| ਅਨੰਦ ਕਾਰਜ | ੧੬ ਨਵੰਬਰ ੯ ਬਜੇ ਸਵੇਰੇ |
| ਡੋਲੀ | ੧੬ ਨਵੰਬਰ ੫ ਬਜੇ ਸ਼ਾਮ |

---

ੴ ਸਤਿਗੁਰ ਪ੍ਰਸਾਦਿ॥

ਸ੍ਰੀ ਮਾਨ.................................................ਜੀਓ,

ਸਨਿਮ੍ਰ ਬਿਨੈ ਹੈ ਕਿ ਸ਼ੁਕਰਵਾਰ ੨ ਸਤੰਬਰ ੧੯੪੪ ਨੂੰ ਦਾਸ ਦੇ ਗ੍ਰਹਿ ਵਿਖੇ ਅਰਸ਼ੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਖੰਡ ਪਾਠ ਆਰੰਭ ਹੋਵੇਗਾ ਅਤੇ ਸਮਾਪਤੀ ਐਤਵਾਰ ੪ ਸਤੰਬਰ ੧੯੪੪ ਨੂੰ ਹੋਵੇਗੀ।

ਸੋ ਆਪਦੀ ਪਵਿੱਤ੍ਰ ਸੇਵਾ ਵਿਚ ਬੇਨਤੀ ਹੈ ਕਿ ਕ੍ਰਿਪਾ ਸਹਿਤ ਸਾਹਮਣੇ ਦਿਤੇ ਪ੍ਰੋਗਰਾਮ ਅਨੁਸਾਰ ਦਰਸ਼ਨ ਦੇਣ ਦੀ ਖੇਚਲ ਕਰਨੀ ।

ਮਾਧੋ ਰਾਮ

ਹੈਡ ਟ੍ਰੇਨ ਐਗਜ਼ਾਮੀਨਰ,

ਈ. ਪੀ. ਰੇਲਵੇ

## ਪ੍ਰੋਗਰਾਮ

| | |
|---|---|
| ਸ਼ੁਕ੍ਰਵਾਰ ੨-੯-੪੪ | ਸਵੇਰੇ |
| ੫ ਤੋਂ ੮ | ਆਸਾ ਦੀ ਵਾਰ |
| ੮ ਤੋਂ ੮॥ | ਅਰੰਭ ਅਖੰਡ ਪਾਠ |
| ਐਤਵਾਰ ੪-੯-੪੪ | ਸਵੇਰੇ |
| ੮॥ | ਪਾਠ ਦਾ ਭੋਗ |
| ੮॥ ਤੋਂ ੯॥ | ਕਥਾ ਸ੍ਰੀਮਾਨ ਸੰਤ ਨਿਹਚਲ ਸਿੰਘ ਜੀ |
| ੯॥ ਤੋਂ ੧੦॥ | ਕੀਰਤਨ |
| ੧੦॥ ਤੋਂ ੧੧ | ਅਰਦਾਸ ਤੇ ਸਮਾਪਤੀ |

ਉਪ੍ਰੰਤ ਗੁਰੂ ਕਾ ਲੰਗਰ ਵਰਤੇਗਾ ।

# ਪੋਸਟ ਮਾਸਟਰ ਨੂੰ

ਕਰਤਾਰ ਸਿੰਘ
ਬੀ. ਐਸ-ਸੀ.

ਲੀਡਰ ਰੋਡ,
ਅਲਾਹਬਾਦ
੧੦, ਅਪਰੈਲ ੧੯੪੪

ਸੇਵਾ ਵਿਖੇ,
ਪੋਸਟ ਮਾਸਟਰ ਸਾਹਿਬ,
ਜਨਰਲ ਪੋਸਟ ਆਫ਼ਿਸ,
ਅਲਾਹਬਾਦ.

ਸ੍ਰੀ ਮਾਨ ਜੀ,

ਮੈਂ ਚਾਰ ਕੁ ਮਹੀਨੇ ਦੀ ਛੁਟੀ ਤੇ ਬਾਹਰ ਜਾ ਰਿਹਾ ਹਾਂ, ਇਸ ਲਈ ਬੇਨਤੀ ਹੈ ਕਿ ਮੇਰੀ ਹਰ ਪ੍ਰਕਾਰ ਦੀ ਡਾਕ ਜਿਹੜੀ ਉਤੇ ਲਿਖੇ ਪਤੇ ਤੇ ਆਉਂਦੀ ਹੈ ਉਹ ਹੇਠ ਲਿਖੀਆਂ ਤਾਰੀਖਾਂ ਅਨੁਸਾਰ ਹੇਠ ਲਿਖਿਆਂ ਪਤਿਆਂ ਤੇ ਘੱਲਣ ਦੀ ਖੇਚਲ ਕਰਨੀ:—

(੧) ੧੪ ਅਪਰੈਲ ੧੯੪੪ ਤੋਂ ੧੪ ਜੂਨ ੧੯੪੪ ਤਾਈਂ

ਮ/ਤ
ਸ. ਸ. ਸ: ਪਰਤਾਪ ਸਿੰਘ
ਕਾਲਬਾ ਦੇਵੀ ਰੋਡ
ਬੰਬਈ

(੨) ੧੫ ਜੂਨ ੧੯੪੪ ਤੋਂ ੩੦ ਜੁਲਾਈ ੧੯੪੪ ਤਾਂਈਂ

ਮ/ਤ

ਪੋਸਟ ਮਾਸਟਰ
ਮਸੂਰੀ

(੩) ੩੧ ਜੁਲਾਈ ੧੯੪੪ ਤੋਂ ੧੦ ਅਗਸਤ ੧੯੪੪ ਤਾਂਈਂ

ਮ/ਤ

ਮੈਨੇਜਰ ਸਾਹਿਬ,
ਗੁਰਦੁਆਰਾ ਸੀਸ ਗੰਜ ਸਾਹਿਬ
ਚਾਂਦਨੀ ਚੌਕ, ਦਿਲੀ

ਉਸ ਤੋਂ ਉਪ੍ਰੰਤ ਮੇਰੀ ਸਾਰੀ ਡਾਕ ੧੪ ਅਗਸਤ ਤਾਈਂ ਇਸੇ ਡਾਕਖਾਨੇ ਵਿਚ ਹੀ ਰੱਖੀ ਜਾਵੇ ਅਤੇ ੧੫ ਅਗਸਤ ੧੯੪੪ ਤੋਂ ਪਹਿਲੇ ਵਾਂਗ ਇਥੋਂ ਦੇ ਪਤੇ ਤੇ ਭੇਜ ਦਿਤੀ ਜਾਵੇ।

ਆਪ ਦਾ ਹਿਤੂ

ਕਰਤਾਰ ਸਿੰਘ

(੨) ੧੫ ਜੂਨ ੧੯੪੪ ਤੋਂ ੩੦ ਜੁਲਾਈ ੧੯੪੪ ਤਾਂਈਂ

ਮ/ਤ

ਪੋਸਟ ਮਾਸਟਰ

ਮਸੂਰੀ

(੩) ੩੧ ਜੁਲਾਈ ੧੯੪੪ ਤੋਂ ੧੦ ਅਗਸਤ ੧੯੪੪ ਤਾਂਈਂ

ਮ/ਤ

ਮੈਨੇਜਰ ਸਾਹਿਬ,
ਗੁਰਦੁਆਰਾ ਸੀਸ ਗੰਜ ਸਾਹਿਬ
ਚਾਂਦਨੀ ਚੌਕ, ਦਿਲੀ

ਉਸ ਤੋਂ ਉਪ੍ਰੰਤ ਮੇਰੀ ਸਾਰੀ ਡਾਕ ੧੪ ਅਗਸਤ ਤਾਈਂ ਇਸੇ ਡਾਕਖਾਨੇ ਵਿਚ ਹੀ ਰੱਖੀ ਜਾਵੇ ਅਤੇ ੧੫ ਅਗਸਤ ੧੯੪੪ ਤੋਂ ਪਹਿਲੇ ਵਾਂਗ ਇਥੋਂ ਦੇ ਪਤੇ ਤੇ ਭੇਜ ਦਿਤੀ ਜਾਵੇ।

ਆਪ ਦਾ ਹਿਤੂ

ਕਰਤਾਰ ਸਿੰਘ

ਕਮਲੇਸ਼ ਕੁਮਾਰੀ, ਚਾਵਲ ਮੰਡੀ
ਬੀ. ਏ. ਅੰਮ੍ਰਿਤਸਰ,
੨੫ ਅਪਰੈਲ ੧੯੫੪

ਸੇਵਾ ਵਿਖੇ,

ਸਕੱਤ੍ਰ ਸਾਹਿਬ,

ਮਿਉਂਨਸਪਲ ਕਮੇਟੀ,

ਅੰਮ੍ਰਿਤਸਰ।

ਸ੍ਰੀ ਮਾਨ ਜੀ,

ਇਹ ਗੱਲ ਬੜੀ ਹਾਸੋ ਹੀਣੀ ਜਿਹੀ ਜਾਪਦੀ ਹੈ ਕਿ ਕਈ ਵਾਰ ਇਸ ਪਾਸੇ ਦੇ ਵਸਨੀਕਾਂ ਨੇ ਸੜਕਾਂ ਦੀ ਭੈੜੀ ਦਸ਼ਾ ਵਲ ਆਪ ਦਾ ਧਿਆਨ ਦਵਾਇਆ, ਪਰ ਛੇ ਮਹੀਨੇ ਹੋ ਚੱਲੇ ਹਨ ਕਿ ਇਸ ਸੰਬੰਧ ਵਿਚ ਮਿਉਂਨਸਪੈਲਟੀ ਵਲੋਂ ਕਖ ਭੰਨ ਵੀ ਦੂਹਰਾ ਨਹੀਂ ਕੀਤਾ ਗਿਆ।

ਇਧਰ ਦੀਆਂ ਸੜਕਾਂ ਦੀ ਹਾਲਤ ਤਰਸਯੋਗ ਹੈ। ਥਾਂ ਥਾਂ ਖੁਡੇ ਹਨ। ਇਕ ਤਾਂ ਮੋਟਰਾਂ, ਟਾਂਗਿਆਂ ਤੇ ਗਡਿਆਂ ਆਦਿ ਦੇ ਪਹੀਆਂ ਦਾ ਸਤਿਆਨਾਸ ਹੁੰਦਾ ਹੈ ਤੇ ਉਸ ਤੋਂ ਵਧ ਵਿੱਚ ਬੈਠੇ ਮੁਸਾਫਰਾਂ ਦੇ ਤਾਂ ਚੰਗੇ ਪਾਸੇ ਸੇਕ ਹੁੰਦੇ ਹਨ। ਪੈਦਲਾਂ ਨੂੰ ਥਾਂ ਥਾਂ ਠੇਡੇ ਲਗਦੇ ਹਨ ਤੇ ਜਦੋਂ ਮੀਂਹ ਪੈ ਜਾਏ ਤਾਂ ਸੋਨੇ ਤੇ ਸੁਹਾਗੇ ਵਾਲਾ ਕੰਮ ਹੋ ਜਾਂਦਾ ਹੈ। ਬੜਾ ਬਚ ਬਚ ਕੇ ਤੁਰਨ ਤੇ ਵੀ ਕਦੀ ਪੈਰ ਕਿਸੇ ਖੁਡੇ ਵਿਚ ਤੇ ਕਦੀ ਕਿਸੇ ਵਿਚ ਘੜੰਮ ਜਾ ਪੈਂਦਾ ਤੇ ਨਾਲ ਦੂਜਿਆਂ ਪੈਦਲ ਰਾਹੀਆਂ ਦੇ ਪਾਣੀ

ਕਮਲੇਸ਼ ਕੁਮਾਰੀ, ਚਾਵਲ ਮੰਡੀ
ਬੀ. ਏ. ਅੰਮ੍ਰਿਤਸਰ,
੨੫ ਅਪਰੈਲ ੧੯੪੪

ਸੇਵਾ ਵਿਖੇ,

ਸਕੱਤ੍ਰ ਸਾਹਿਬ,
ਮਿਊਨਸਲ ਕਮੇਟੀ,
ਅੰਮ੍ਰਿਤਸਰ।

ਸ੍ਰੀ ਮਾਨ ਜੀ,

ਇਹ ਗੱਲ ਬੜੀ ਹਾਸੋ ਹੀਣੀ ਜਿਹੀ ਜਾਪਦੀ ਹੈ ਕਿ ਕਈ ਵਾਰ ਇਸ ਪਾਸੇ ਦੇ ਵਸਨੀਕਾਂ ਨੇ ਸੜਕਾਂ ਦੀ ਭੈੜੀ ਦਸ਼ਾ ਵਲ ਆਪ ਦਾ ਧਿਆਨ ਦਵਾਇਆ, ਪਰ ਛੇ ਮਹੀਨੇ ਹੋ ਚੱਲੇ ਹਨ ਕਿ ਇਸ ਸੰਬੰਧ ਵਿਚ ਮਿਊਨਸਪੈਲਟੀ ਵਲੋਂ ਕਖ ਭੰਨ ਵੀ ਦੂਹਰਾ ਨਹੀਂ ਕੀਤਾ ਗਿਆ।

ਇਧਰ ਦੀਆਂ ਸੜਕਾਂ ਦੀ ਹਾਲਤ ਤਰਸਯੋਗ ਹੈ। ਥਾਂ ਥਾਂ ਖੁਡੇ ਹਨ। ਇਕ ਤਾਂ ਮੋਟਰਾਂ, ਟਾਂਗਿਆਂ ਤੇ ਗਡਿਆਂ ਆਦਿ ਦੇ ਪਹੀਆਂ ਦਾ ਸਤਿਆਨਾਸ ਹੁੰਦਾ ਹੈ ਤੇ ਉਸ ਤੋਂ ਵਧ ਵਿੱਚ ਬੈਠੇ ਮੁਸਾਫਰਾਂ ਦੇ ਤਾਂ ਚੰਗੇ ਪਾਸੇ ਸੇਕ ਹੁੰਦੇ ਹਨ। ਪੈਦਲਾਂ ਨੂੰ ਥਾਂ ਥਾਂ ਠੇਡੇ ਲਗਦੇ ਹਨ ਤੇ ਜਦੋਂ ਮੀਂਹ ਪੈ ਜਾਏ ਤਾਂ ਸੋਨੇ ਤੇ ਸੁਹਾਗੇ ਵਾਲਾ ਕੰਮ ਹੋ ਜਾਂਦਾ ਹੈ। ਬੜਾ ਬਚ ਬਚ ਕੇ ਟੁਰਨ ਤੇ ਵੀ ਕਦੀ ਪੈਰ ਕਿਸੇ ਖੁਡੇ ਵਿਚ ਤੇ ਕਦੀ ਕਿਸੇ ਵਿਚ ਘੜੰਮ ਜਾ ਪੈਂਦਾ ਤੇ ਨਾਲ ਦੂਜਿਆਂ ਪੈਦਲ ਰਾਹੀਆਂ ਦੇ ਪਾਣੀ

ਦੀਆਂ ਛਿਟਾਂ ਨਾਲ ਹੀ ਕਪੜੇ ਸਤਿਆਨਾਸ ਹੋ ਜਾਂਦੇ ਹਨ।

ਇਕ ਪਾਸੇ ਜਦ ਮੈਂ ਕਰਾਚੀ ਦੀ ਮਿਊਨਸਪੈਲਟੀ ਵੱਲ ਨਜ਼ਰ ਮਾਰਦੀ ਹਾਂ ਤੇ ਦੂਜੇ ਪਾਸੇ ਤੁਹਾਡੇ ਵੱਲ, ਤਾਂ ਹੈਰਾਨੀ ਹੁੰਦੀ ਹੈ ।ਕਿਉਥੇ ਤਾਂ ਸਫਾਈ ਇੰਨੀ ਕਿ ਉਥੇ ਢੂੰਡਿਆਂ ਮਿਟੀ ਦੀ ਮੁਠ ਨਹੀਂ ਲਭਦੀ, ਸੜਕਾਂ ਸੋਹਣੀਆਂ, ਕੋਠੀਆਂ ਦੇ ਫਰਸ਼ਾਂ ਨਾਲੋਂ ਸਾਫ਼ ਤੇ ਚੰਗੀਆਂ ਤੇ ਰੋਸ਼ਨੀ ਦਾ ਅਜਿਹਾ ਸੋਹਨਾ ਪਰਬੰਧ ਕਿ ਵੇਖਕੇ ਜੀ ਪਰਸੰਨ ਹੁੰਦਾ ਹੈ। ਪਰ ਸਮਝ ਨਹੀਂ ਆਉਂਦੀ ਕਿ ਅੰਮ੍ਰਿਤਸਰ ਵਰਗੇ ਵਡੇ ਸ਼ਹਿਰ ਦੀ ਮਿਊਨਸਪੈਲਟੀ ਇੰਨੀ ਗੈਰਜ਼ਿਮੇਂਵਾਰ ਤੇ ਲਾ-ਪਰਵਾਹ ਕਿਉਂ ਹੈ। ਇਥੋਂ ਦੇ ਸ਼ਹਿਰੀ ਵੀ ਟੈਕਸ ਦਿੰਦੇ ਹਨ, ਮਿਊਨਸ-ਪੈਲਟੀ ਨਾਲ ਹਮਦਰਦੀ ਰੱਖਦੇ ਹਨ, ਪਰ ਛੇ ਛੇ ਮਹੀਨੇ ਜਾਂ ਸਾਲ ਸਾਲ ਜਦ ਉਨ੍ਹਾਂ ਦੀਆਂ ਫ਼ਰਿਆਦਾਂ ਵਲ ਧਿਆਨ ਹੀ ਨਹੀਂ ਦਿਤਾ ਜਾਂਦਾ ਤਾਂ ਉਨ੍ਹਾਂ ਦੀ ਹਮਦਰਦੀ ਸਾਹ ਘੁਟ ਕੇ ਮਰ ਨਾ ਜਾਏ ਤਾਂ ਹੋਰ ਕੀ ਹੋਵੇ? ਸਾਡੀ ਮਿਊਨਸ-ਪੈਲਟੀ ਵਰਗੀ ਦੁਰਦਸ਼ਾ ਸ਼ਾਇਦ ਹੀ ਲਾਹੌਰ ਦੀ ਪਹਿਲੀ ਮਿਊਨਸਪੈਲਟੀ ਦੇ ਬਿਨਾਂ ਹੋਰ ਕਿਸੇ ਦੀ ਹੋਵੇ।

ਇਹ ਸਭ ਕੁਝ ਮੈਂ ਦਰਦ ਭਰੇ ਹਮਦਰਦ ਦਿਲ ਨਾਲ ਕਹਿ ਰਹੀ ਹਾਂ ਕਿਉਂ ਜੋ ਮੈਂ ਆਪ ਦੀ ਮਿਊਨਸਪੈਲਟੀ ਨੂੰ ਕਰਾਚੀ ਤੇ ਬੰਬਈ ਵਰਗੀਆਂ ਕਾਰਪੋਰੇਸ਼ਨਾਂ ਵਾਂਗ ਜ਼ਿਮੇਵਾਰ ਤੇ ਸ਼ਹਿਰੀਆਂ ਦੀ ਸਿਹਤ ਸਫ਼ਾਈ ਤੇ ਆਰਾਮ ਦੀ ਚਾਹਵਾਨ ਵੇਖਣਾ ਚਾਹੁੰਦੀ ਹਾਂ।

ਆਸ ਹੈ ਤੁਸੀਂ ਸਾਡੇ ਪਾਸੇ ਦੀਆਂ ਸੜਕਾਂ ਠੀਕ ਕਰਾਣ ਦਾ ਸ਼ੀਘਰ ਹੀ ਪ੍ਰਬੰਧ ਕਰੋਗੇ। ਧੰਨਵਾਦ ਸਹਿਤ,

ਆਪਦੀ ਸ਼ੁਭਚਿੰਤਕਾ
ਕਮਲੇਸ਼ ਕੁਮਾਰੀ

---

ਅਜਾਇਬ ਸਿੰਘ
ਸਰਕਾਰੀ ਠੇਕੇਦਾਰ

ਸ਼ਿਮਲਾ
੨੦, ਮਈ ੧੯੪੪

ਸੇਵਾ ਵਿਖੇ,

ਹੈਡਮਾਸਟਰ ਸਾਹਿਬ,
ਗੌਰਮੈਂਟ ਹਾਈ ਸਕੂਲ,
ਅੰਬਾਲਾ ਸ਼ਹਿਰ

ਸ੍ਰੀ ਮਾਨ ਜੀ,

ਮੈਨੂੰ ਸ਼ਿਮਲੇ ਵਿਚ ਠੇਕੇ ਮਿਲ ਜਾਣ ਕਰਕੇ ਮੈਂ ਆਪਣਾ ਹੈਡ ਕੁਆਰਟਰ ਉਥੇ ਬਦਲਨਾ ਨੀਯਤ ਕੀਤਾ ਹੈ। ਇਸ ਲਈ ਬਿਨੈ ਹੈ ਕਿ ਸੁਰਿੰਦਰ ਸਿੰਘ ਦਸਵੀਂ ਜਮਾਤ ਤੇ ਇੰਦਰ ਸਿੰਘ ਜਮਾਤ ਛੇਵੀਂ ਦੇ ਸਰਟੀਫ਼ੀਕੇਟ ਛੇਤੀ ਹੀ ਕਾਕਿਆਂ ਹੱਥ ਘੱਲਣ ਦੀ ਕ੍ਰਿਪਾ ਕਰਨੀ ਤਾਂ ਜੋ ਇਹ ਸ਼ਿਮਲੇ ਜਾ ਕੇ ਸਰਟੀਫ਼ੀਕੇਟ ਦੀ ਅਣਹੋਂਦ ਕਰਕੇ ਔਖੇ ਨ ਹੁੰਦੇ ਰਹਿਣ।

ਦਸ ਰੁਪਏ ਦਾ ਨੋਟ ਨਾਲ ਘੱਲ ਰਿਹਾ ਹਾਂ। ਇਸ ਵਿਚੋਂ ਬੱਚਿਆਂ ਦੀਆਂ ਫੀਸਾਂ ਆਦਿ ਦੇ ਮੁਜਰੇ ਜੇ ਕੋਈ

ਰਕਮ ਹੋਵੇ ਤਾਂ ਕੱਟ ਕੇ ਬਾਕੀ ਦੀ ਰਕਮ ਵੀ ਵਡੇ ਕਾਕੇ ਹੱਥ ਪਰਤਾ ਘੱਲਣੀ।

ਧੰਨਵਾਦ ਸਹਿਤ,
ਆਪ ਦਾ ਆਗਿਆਕਾਰ ਸੇਵਕ
ਅਜਾਂਇਬ ਸਿੰਘ

---

## ਮਾਨ ਪੱਤ੍ਰ

ਸ੍ਰੀ ਮਾਨ ਲਾਲਾ ਗੁਪਾਲ ਦਾਸ ਜੀ ਪ੍ਰਧਾਨ ਕਾਂਗਰਸ ਕਮੇਟੀ ਬਿਹਾਰ ਦੀ ਸੇਵਾ ਵਿਖੇ ਉਨ੍ਹਾਂ ਦੇ ਪ੍ਰਧਾਨ ਬਣਨ ਤੋਂ ਮਗਰੋਂ ਪਹਿਲੀ ਵੈਰ ਜਮਸ਼ੇਦ ਪੁਰ ਆਉਣ ਤੇ ਜਮਸ਼ੇਦ ਪੁਰ ਦੀ ਮਿਉਨਸਪੈਲਟੀ ਵਲੋਂ ਭੇਟ ਕੀਤਾ ਗਿਆ ਮਾਨ ਪੱਤਰ।

ਸ੍ਰੀ ਮਾਨ ਪ੍ਰਧਾਨ ਸਾਹਿਬ ਜੀ,

ਅਸੀਂ ਜਮਸ਼ੇਦਪੁਰ ਦੀ ਮਿਊਨਸਪੈਲਟੀ ਦੇ ਸਾਰੇ ਮੈਂਬਰ ਸਾਰੇ ਜਮਸ਼ੇਦਪੁਰ ਨਿਵਾਸੀਆਂ ਵਲੋਂ ਆਪ ਨੂੰ ਆਪ ਦੇ ਹਰ ਮਨ ਪਿਆਰੀ ਕਾਂਗਰਸ ਦੇ ਪਰਧਾਨ ਚੁਣੇ ਜਾਣ ਤੇ ਪ੍ਰਸੰਨਤਾ ਪ੍ਰਗਟ ਕਰਦੇ ਹੋਏ ਦਿਲੀ ਵਧਾਈ ਦੇਂਦੇ ਤੇ ਆਪ ਦੇ ਇਥੇ ਆਉਣ ਨੂੰ ਜੀਉ ਆਇਆਂ ਆਖਦੇ ਹਾਂ।

ਆਪ ਭਾਰਤ ਮਾਤਾ ਦੇ ਅਦੁਤੀ ਸਪੁਤ੍ਰ ਹੋ, ਨਿਸ਼ਕਾਮ ਸੇਵਕ ਹੋ, ਅਹਿੰਸਾ ਦੇ ਮਤਵਾਲੇ ਹੋ, ਕੁਰਬਾਨੀ ਦੇ ਪੁਤਲੇ ਹੋ ਤੇ ਇਸ ਸੂਬੇ ਵਿਚ ਆਈ ਜਾਗ੍ਰਿਤ ਦਾ ਸਿਹਰਾ ਆਪਦੇ ਹੀ ਸਿਰ ਹੈ। ਆਪ ਦਾ ਹਿੰਦੂ ਤੇ ਮੁਸਲਮਾਨਾਂ ਦੋਹਾਂ ਵਲੋਂ ਸਰਬ ਸੰਮਤੀ ਨਾਲ ਪ੍ਰਧਾਨ ਚੁਣੇ ਜਾਣਾ ਆਪ ਦੇ ਹਰ ਮਨ ਪਿਆਰੇ

ਹੋਣ ਦੀ ਉਗਾਹੀ ਹੈ। ਆਪ ਦੀ ਪ੍ਰਧਾਨਗੀ ਹਿੰਦੂ ਤੇ ਮੁਸਲਮਾਨ ਦੋਹਾਂ ਨੂੰ ਇਕ ਦੂਜੇ ਦੇ ਹੋਰ ਨੇੜੇ ਲਿਆਣ ਦਾ ਕਾਰਨ ਬਣੇਗੀ। ਇਹ ਬੜੀ ਪ੍ਰਸੰਨਤਾ ਦੀ ਗੱਲ ਹੈ ਕਿ ਸਾਡੇ ਸੂਬੇ ਦੀ ਵਾਗ ਡੋਰ ਹੁਣ ਆਪ ਦੇ ਸੁਚਜੇ ਹੱਥਾਂ ਵਿਚ ਆਈ ਹੈ। ਅਸਾਨੂੰ ਆਪ ਤੋਂ ਬੜੀਆਂ ਆਸਾਂ ਹਨ, ਅਸਾਂ ਨੂੰ ਵਿਸ਼ਵਾਸ ਹੈ ਕਿ ਤੁਸੀਂ ਇਸ ਸਾਲ ਦੇ ਅੰਦਰ ਅੰਦਰ ਅਸਾਡੇ ਸੂਬੇ ਦਾ ਹੁਲੀਆ ਬਦਲ ਦੇਵੋਗੇ। ਅਸੀਂ ਆਪ ਨੂੰ ਇਕ ਵਾਰ ਫੇਰ ਜੀ ਆਇਆਂ ਆਖਦੇ ਹੋਏ ਆਪ ਦੀ ਸੇਵਾ ਵਿਚ ਇਹ ਥੈਲੀ ਦੇਸ ਦੇ ਕੰਮਾਂ ਲਈ ਭੇਟ ਕਰਦੇ ਹਾਂ ਤੇ ਰੱਬ ਅੱਗੇ ਅਰਦਾਸ ਕਰਦੇ ਹਾਂ ਕਿ ਉਹ ਆਪ ਨੂੰ ਆਪਣੇ ਫ਼ਰਜ਼ਾਂ ਦੇ ਨਿਭਾਉਣ ਵਿਚ ਸਹਾਈ ਹੋਵੇ।

ਸਹੀ..............

---

## ਪ੍ਰਣ ਪੱਤਰ

ਮੈਂ ਹਰਬੰਸ ਸਿੰਘ ਸਪੁਤ੍ਰ ਸ: ਹਰਨਾਮ ਸਿੰਘ, ਲੈਕਚਰਾਰ ਖਾਲਸਾ ਕਾਲਜ ਅੰਮ੍ਰਿਤਸਰ, ਇਸ ਪੱਤਰ ਦੁਆਰਾ ਪ੍ਰਣ ਕਰਦਾ ਹਾਂ ਕਿ ਇਸ ਕਾਲਜ ਦਾ ਮੁਲਾਜ਼ਮ ਹੁੰਦੇ ਹੋਏ ਮੈਂ ਕਿਸੇ ਐਸੀ ਕਾਰਵਾਈ ਯਾਂ ਲਹਿਰ ਯਾਂ ਸੰਮਤੀ ਵਿਚ ਹਿੱਸਾ ਨਹੀਂ ਲਵਾਂਗਾ, ਜੋ ਇਸ ਕਾਲਜ ਨੂੰ ਕਿਸੇ ਭਾਂਤ ਵੀ ਹਾਨ ਦਾ ਕਾਰਨ ਹੋ ਸਕਦੀ ਅਤੇ ਇਹ ਵੀ ਪ੍ਰਣ ਕਰਦਾ ਹਾਂ ਕਿ ਕਿਸੇ ਐਸੇ ਸਿਆਸੀ ਯਾਂ ਸਮਾਜਕ

ਕੰਮ ਵਿਚ ਹਿੱਸਾ ਨਹੀਂ ਲਵਾਂਗਾ ਜੋ ਸਿਖ ਧਰਮ ਦੇ ਸਦਾਚਾਰ ਦੇ ਅਨਕੂਲ ਨ ਹੋਵੇ ।

(ਸਹੀ) ਸਹਬੰਸ ਸਿੰਘ
ਲੈਕਚਰਾਰ ਅੰਗਰੇਜ਼ੀ
ਖਾਲਸਾ ਕਾਲਜ ਅੰਮ੍ਰਿਤਸਰ

ਤਾਰੀਖ
੧ ਜੁਲਾਈ ੧੯੪੨

---

## ਇਕਰਾਰ ਨਾਮਾ

ਮੈਂ ਗੁਰਦੇਵ ਸਿੰਘ ਸਪੁਤ੍ਰ ਸ: ਬਲਵੰਤ ਸਿੰਘ, ਕੌਮ ਸਿੱਖ, ਪੇਸ਼ਾ ਰਾਜਗੀਰੀ, ਜੋ ਵਾਸੀ ਰਣਜੀਤਪੁਰਾ, ਅੰਮ੍ਰਿਤਸਰ ਖਾਸ ਦਾ ਹਾਂ, ਸ: ਵਰਿਆਮ ਸਿੰਘ, ਪ੍ਰੋ: ਖਾਲਸਾ ਕਾਲਜ ਅੰਮ੍ਰਿਤਸਰ ਨਾਲ ਇਕਰਾਰ ਕਰਦਾ ਹੈ ਕਿ ਉਨ੍ਹਾਂ ਦਾ ਮਕਾਨ ਜਿਸ ਦਾ ਨਕਸ਼ਾ ਤੇ ਵਿਸਥਾਰ ਨਾਲ ਅਸਟੀਮੇਟ ਲਗਾਏ ਹੋਏ ਹਨ ਉਸਾਰਨ ਦੀ ਮਜ਼ਦੂਰੀ ਰਾਜਾਂ ਤੇ ਮਜ਼ਦੂਰਾਂ ਆਦਿ (ਹਰ ਕਿਸਮ ਦੀ) ਵਜੋਂ ਕੇਵਲ ਦੋ ਹਜ਼ਾਰ ਰੁਪਏ ੨000) ਅੱਧੇ ਜਿਸ ਦੇ ਇਕ ਹਜ਼ਾਰ ਰੁਪੈ ਹੁੰਦੇ ਹਨ, ਲਵਾਂਗਾ। ਮਕਾਨ ਛੇ ਮਹੀਨੇ ਵਿਚ ਮੁਕੰਮਲ ਕਰ ਦਿਆਂ ਗਾ ਤੇ ਇਹ ਮਜ਼ਦੂਰੀ ਪੰਜ ਇਕੋ ਜਿੰਨੀਆਂ ਮਾਹਵਾਰੀ ਕਿਸਤਾਂ ਵਿਚ ਜੋ ਅੱਜ ਤੋਂ ਦੋ ਮਹੀਨੇ ਬਾਦ ਸ਼ੁਰੂ ਹੋਣਗੀਆਂ ਲਵਾਂਗਾ। ਸੌ ਰੁਪੈ ਕੇਵਲ ਪੇਸ਼ਗੀ ਵਸੂਲ ਕਰ ਲਏ ਹਨ ਜੋ ਪਹਿਲੀ ਕਿਸ਼ਤ ਵਿਚ ਮੁਜਰੇ ਕਰ ਦਿਊਂਗਾ। ਇਸੇ ਕਿਸਮ ਦਾ ਇਕਰਾਰ ਨਾਮਾ ਸਰਦਾਰ ਵਰਿਆਮ ਸਿੰਘ ਜੀ ਵਲੋਂ ਲੈ ਲਿਆ

ਹੈ। ਜੇ ਇਸ ਇਕਰਾਰਨਾਮੇ ਤੋਂ ਕਿਸੇ ਭਾਤ ਸੰਕੋਚ ਯਾ ਵਿਰੋਧ ਕਰਾਂ ਤਾਂ ਹਰਜਾਨੇ ਦਾ ਜ਼ਿਮੇਵਾਰ ਹੋਵਾਂਗਾ ਤੇ ਪੰਜ ਸੌ ਰੁਪਿਆ ਚੱਟੀ ਵੀ ਦਿਆਂਗਾ।

(ਸਹੀ) ਗੁਰਦੇਵ ਸਿੰਘ

ਤਾਰੀਖ (ਸਪੁਤ੍ਰ ਸ: ਬਲਵੰਤ ਸਿੰਘ)

੧੧ ਜੂਨ ੧੯੫੪ ਰਾਜ-ਮਿਸਤ੍ਰੀ

----

## ਪ੍ਰਾਰਥਨਾ ਪੱਤਰ

ਸੇਵਾ ਵਿਖੇ,

ਪਰਧਾਨ,

ਡਿਸਟ੍ਰਿਕਟ ਬੋਰਡ, ਲੁਧਿਆਣਾ

ਸ੍ਰੀ ਮਾਨ ਜੀ,

ਮੈਂ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਬੀ. ਏ. (ਤੀਜੇ ਸਾਲ) ਦਾ ਵਿਦਿਆਰਥੀ ਹਾਂ। ਮੇਰੇ ਪਿਤਾ ਦਾ ਕਾਲ ਵਾਸ ਹੋਏ ਨੂੰ ਦਸ ਸਾਲ ਹੋ ਚਲੇ ਹਨ। ਇਸ ਕਾਰਨ ਅਸਾਡੀ ਆਰਥਿਕ ਦਸ਼ਾ ਬਹੁਤ ਕਮਜ਼ੋਰ ਹੈ। ਜ਼ਮੀਨ ਅਸਾਡੀ ਤਿੰਨ ਭਰਾਵਾਂ ਦੀ ਜਿਨ੍ਹਾਂ ਵਿਚੋਂ ਸਭ ਤੋਂ ਵੱਡਾ ਮੈਂ ਹੀ ਹਾਂ, ਕੇਵਲ ਅੱਧਾ ਮਰੱਬਾ ਅਰਥਾਤ ਚੌਦਾਂ ਏਕੜ ਹੈ। ਇਸ ਕਾਰਨ ਕਾਲਜ ਦਾ ਖਰਚ ਝੱਲਣ ਦੀ ਸਮਰਥਾ ਨਹੀਂ।

ਕਾਲਜ ਵਿਚ ਉਚੇਰੀ ਵਿਦਿਆ ਪਰਾਪਤ ਕਰਨ ਦੀ ਆਸ਼ਾ ਮੇਰੀ ਇਸ ਲਈ ਹੈ ਕਿ ਮੇਰੇ ਮੈਟ੍ਰੀਕੁਲੇਸ਼ਨ ਤੇ ਇੰਟਰਮੀਡੀਏਟ ਦੇ ਨਤੀਜੇ ਬਹੁਤ ਅੱਛੇ ਹਨ ਤੇ ਮੇਰੇ

ਉਸਤਾਦ ਮੈਨੂੰ ਪੜ੍ਹਾਈ ਜਾਰੀ ਰੱਖਣ ਦੀ ਬੜੀ ਪ੍ਰੇਰਨਾ ਕਰਦੇ ਹਨ। ਮੈਟ੍ਰੀਕੁਲੇਸ਼ਨ ਵਿਚ ਮੇਰੇ ੬੯੦ ਨੰਬ੍ਰ ਸਨ ਤੇ ਸਰਕਾਰੀ ਵਜ਼ੀਫੇ ਤੋਂ ਉਪਰੰਤ ਆਪ ਜੀ ਨੇ ਭੀ ਕਿਲਾ ਗਿਫਟ ਫੰਡ ਵਿਚੋਂ ਕਾਲਜ ਵਿਚ ਮੇਰੀ ਸਹਾਇਤਾ ਕੀਤੀ, ਜਿਸ ਕਰਕੇ ਮੈਂ ਇੰਟਰਮੀਡੀਏਟ ਵਿਚ ਵੀ ਸ਼ਾਨਦਾਰ ਨਤੀਜਾ ਦਿਖਾ ਸਕਿਆ। ਮੈਂ ਐਫ਼ ਐਸ ਸੀ (ਨਾਨਮੈਡੀਕਲ) ਵਿਚ ਯੂਨੀਵਰਸਿਟੀ ਵਿਚ ਦੂਜੇ ਨੰਬਰ ਤੇ ਪਾਸ ਹੋਇਆ ਹਾਂ।

ਆਸ ਹੈ ਕਿ ਪਿਛਲੇ ਦੋ ਸਾਲ ਵਾਂਗ ਆਪ ਹੋਰ ਦੋ ਸਾਲ ਲਈ ਮੇਰੀ ਕਿੱਲਾ ਗਿਫਟ ਫੰਡ ਵਿਚੋਂ ਸਹਾਇਤਾ ਕਰਦੇ ਰਹੋਗੇ।

ਆਪ ਦਾ ਆਗਿਆਕਾਰ ਸੇਵਕ,
ਸਤਿਨਾਮ ਸਿੰਘ, ਸਪੁਤ੍ਰ ਸ: ਗੁਰਮੁਖ ਸਿੰਘ,
ਲੁਧਿਆਣਾ

---

## ਨਵੇਦਨ ਪੱਤਰ

ਹਿਜ਼ ਐਕਸੇਲੈਂਸੀ..........ਗਵਰਨਰ ਈਸਟ ਪੰਜਾਬ, ਜਾਲੰਧਰ ਦੀ ਸੇਵਾ ਵਿਚ ਨਿਵੇਦਨਾ ਹੈ ਕਿ:—

(੧) ਕਰਜ਼ਾਈਆਂ ਦੀ ਸਹਾਇਤਾ ਦਾ ਕਾਨੂੰਨ ਪੰਜਾਬ ਡੈਟਰਜ਼ ਪ੍ਰੋਟੈਕਸ਼ਨ ਐਕਟ ੧੯੩੯ ਅਸਾਡੇ ਗੈਰ ਜ਼ਰਾਇਤ ਪੇਸ਼ਾ ਲੋਕਾਂ ਦੇ ਲਾਭਾਂ ਨੂੰ ਸਖਤ ਹਾਨ ਪੁਚਾਉਂਦਾ ਹੈ।

(੨) ਇਸ ਕਾਨੂੰਨ ਦਾ ਮਨਸ਼ਾ ਪਰਜਾ ਦੇ ਇਕ

ਅੰਗ ਅਰਥਾਤ ਗੈਰ ਜ਼ਰਾਇਤ ਪੇਸ਼ਾ ਸ੍ਰੇਣੀਆਂ ਨਾਲ ਨਿਖੇੜਵਾਂ ਤੇ ਹਾਨੀਕਾਰਕ ਵਰਤਾਓ ਕਰਨਾ ਹੈ।

(੩) ਇਸ ਕਾਨੂੰਨ ਦਾ ਇਕ ਸਿੱਟਾ ਇਹ ਵੀ ਹੋ ਸਕਦਾ ਹੈ ਕਿ ਪਰਜਾ ਦੇ ਦੋ ਅੰਗਾ (ਜ਼ਰਾਇਤ ਪੇਸ਼ਾ ਤੇ ਗੈਰ ਜ਼ਰਾਇਤ ਪੇਸ਼ਾ ਸ੍ਰੇਣੀਆਂ) ਵਿਚ, ਵੈਰ-ਭਾਵ ਤੇ ਪਰਸਪਰ ਘ੍ਰਿਣਾ ਪੈਦਾ ਹੋ ਜਾਵੇ ਤੇ ਇਸ ਦੇ ਕਾਰਨ ਦੰਗੇ ਫ਼ਸਾਦ ਦਾ ਵੀ ਡਰ ਹੈ।

(੪) ਇਹ ਕਾਨੂੰਨ ਹਿੰਦੁਸਤਾਨੀ ਰਾਜ-ਬਣਤਰ ਕਾਨੂੰਨ ੧੯੩੫ ਦੇ ਅਨਕੂਲ ਨਹੀਂ, ਸਗੋਂ ਉਸ ਕਾਨੂੰਨ ਦੀ ਦਫਾ.... ਦੇ ਮੂਲੋਂ ਵਿਰੁਧ ਹੈ।

(੫) ਉਪਰ ਲਿਖੇ ਕਾਰਣਾ ਕਰਕੇ ਇਹ ਕਾਨੂੰਨ ਸ੍ਰੀ ਗਵਰਨਰ ਸਾਹਿਬ ਦੇ ਵਿਸ਼ੇਸ਼ ਅਧਿਕਾਰਾਂ ਦੇ ਅਧੀਨ ਹਟਾਏ ਜਾਣ ਦੇ ਯੋਗ ਹੈ।

ਆਸ਼ਾ ਹੈ ਕਿ ਦਾਸਾਂ ਦੀ ਨਿਵੇਦਨਾ ਨੂੰ ਮੰਨ ਕੇ ਇਸ ਕਾਨੂੰਣ ਨੂੰ ਆਪਣੀ ਮਨਜ਼ੂਰੀ ਨ ਦੇ ਕੇ ਅਸਾਡੀ ਸ੍ਰੇਣੀ ਤੇ ਸੂਬੇ ਦੇ ਲਾਭਾਂ ਨੂੰ ਹਾਣ ਤੋਂ ਬਚਾਓਗੇ।

ਨਿਵੇਦਕ

ਸਹੀ ਧਰਮ ਸਿੰਘ, ਸਹੀ ਮੰਗਤ ਰਾਮ
ਸਹੀ ਭਗਤ ਰਾਮ ਸਹੀ ਪੂਰਨ ਸਿੰਘ

੧੫ ਅਪਰੈਲ ੧੯੪੯

## ਪ੍ਰੋਨੋਟ*

੮੦੦) ਅੱਠ ਸੋ ਰੁਪਏ ਅਖਰੀਂ, ਅੱਧ ਜਿਸ ਦੇ ੪੦੦) ਚਾਰ ਸੌ ਰੁਪਏ ਹੁੰਦੇ ਹਨ ਸ: ਜਗਤ ਸਿੰਘ ਪਹਾੜ ਗੰਜ ਦਿਲੀ ਵਾਲਿਆਂ ਤੋਂ ਨਕਦ ਕਰਜ਼ ਲਏ ਹਨ। ਮੰਗਣ ਤੇ ਉਸੇ ਵੇਲੇ ਉਕਤ ਰਕਮ ਸ: ਜਗਤ ਸਿੰਘ ਨੂੰ ਜਾਂ ਜਿਸ ਨੂੰ ਉਹ ਕਹਿਣਗੇ ਸਣੇ ਸੂਦ ।) ਸੈਕੜਾ ਮਾਹਵਾਰ ਦੇ ਦਿਆਂਗਾ। ਰੁਪਿਆ ਨਕਦ ਵਸੂਲ ਪਾ ਲਿਆ ਹੈ ਤੇ ਇਹ ਪ੍ਰੋਨੋਟ ਲਿਖ ਦਿਤਾ ਹੈ ਤਾਂ ਜੋ ਸਨਦ ਰਹੇ।

ਦਸਖਤ ਰਾਮ ਲੁਭਾਇਆ

ਤਾਰੀਖ ੧੫ ਜੁਲਾਈ ੧੯੪੯ ਸਪੁਤ੍ਰ ਸੁਲਖਣ ਸਿੰਘ

ਸਦਰ ਬਾਜ਼ਾਰ ਦਿੱਲੀ

## ਰਾਹਦਾਰੀ

[ਡੰਗਰਾਂ ਨੂੰ ਇਕ ਥਾਂ ਤੋਂ ਦੂਜੀ ਥਾਂ ਲੈ ਜਾਣ ਲਈ ਇਕ ਸਨਦ ਜਿਹੀ ਹੁੰਦੀ ਹੈ ਤਾਂ ਜੋ ਰਸਤੇ ਵਿਚ ਕੋਈ ਰੋਕ ਟੋਕ ਨ ਪਵੇ]।

ਮੈਂ ਤਸਦੀਕ ਕਰਦਾ ਹਾਂ ਕਿ ਲਾਲ ਸਿੰਘ ਸਪੁਤ੍ਰ ਗੁਲਾਬ ਸਿੰਘ, ਕੌਮ ਖੱਤਰੀ, ਵਸਨੀਕ ਰੋਪੜ, ਜ਼ਿਲਾ ਅੰਬਾਲਾ ਇਕ ਮੈਂਹ, (ਰੰਗ ਕਾਲਾ, ਸਿੰਗ ਕੁੰਡੀਆਲੇ, ਖੁਰ ਕਾਲੇ, ਦੁਮ ਚਵਰੀ, ਉਮਰ ਚਾਰ ਸਾਲ, ਕਦ ਪੌਣ ਚਾਰ ਫੁਟ) ਜੋ ਜਨੌਰਾਂ

---

*ਪ੍ਰੋਨੋਟ ਪਰ ੨੫੦) ਤਕ ਇਕ ਆਨੇ ਦੀ ਟਿਕਟ, ੨੫੦) ਤੋਂ ੧੦੦੦) ਤਕ ਦੋ ਆਨੇ ਦੀ ਤੇ ਇਸ ਤੋਂ ਉਪਰ ਲਈ ਚਾਰ ਆਨੇ ਦੀ ਟਿਕਟ ਲਗਦੀ ਹੈ।

ਦੀ ਮੰਡੀ ਅੰਬਾਲਾ ਵਿਚ ਵੇਚਣ ਲਈ ਲਿਜਾ ਰਿਹਾ ਹੈ, ਉਸਦੀ ਆਪਣੀ ਖਰੀਦੀ ਹੋਈ ਹੈ।

ਏਹ ਕੁਝ ਅੱਖਰ ਰਾਹਦਾਰੀ ਦੀ ਰਸੀਦ ਲਈ ਲਿਖ ਦਿਤੇ ਹਨ ਤਾਂ ਜੋ ਕਿਸੇ ਸਰਕਾਰੀ ਮੁਲਾਜ਼ਮ ਜਾਂ ਹੋਰ ਨੂੰ ਸ਼ੰਕਾ ਨ ਰਹੇ।

ਤਾਰੀਖ਼          ਦੇਸਖਤ ਕਿਰਪਾਲ ਸਿੰਘ ਤਾਰਮੈਨ

੧੫ ਫਰਵਰੀ ੧੯੪੨          ਉਤਮ ਨਗਰ ਅੰਮ੍ਰਿਤਸਰ

## ਰੁਕਾ

ਗੁਰਦਾਸਪੁਰ

੭ ਜਨਵਰੀ ੧੯੪੩

ਸ੍ਰੀ ਮਾਨ ਲਾਲਾ ਚਾਂਦੀ ਸ਼ਾਹ ਜੀ,

ਨਿਮ੍ਰਤਾ ਸਹਿਤ ਬਿਨੈ ਹੈ ਕਿ ਇਸ ਰੁਕੇ ਵਾਲੇ ਲਾਲ ਸਿੰਘ ਹੱਥ ੧੫੦) ਇਕ ਸੌ ਪੰਜਾਹ ਰੁਪਏ ਅੱਖਰੀਂ ਮੇਰੇ ਹਿਸਾਬ ਵਿਚੋਂ ਭੇਜਣ ਦੀ ਖੇਚਲ ਕਰਨੀ। ਤੁਹਾਡਾ ਅਤੀ ਧੰਨਵਾਦੀ ਹੋਵਾਂਗਾ।          ਆਪ ਦਾ ਸ਼ੁਭਚਿੰਤਕ—

ਕਰਮ ਚੰਦ ਅੰਮ੍ਰਿਤਸਰ

## ਰਸੀਦ ਫਾਰਮ

ਨੰ: ੫੫੫          ਤਾਰੀਖ ੧੫ ਮਈ, ੧੯੪੩

ਧਰਮ ਸਿੰਘ ਐਂਡ ਸੰਨਜ          ਜੰਤਰ ਮੰਤਰ ਰੋਡ, ਦਿਲੀ

ਸ: ਪ੍ਰੀਤਮ ਸਿੰਘ ਜੀ ਪਾਸੋਂ ਅੱਖਰੀਂ ੨੫ ਰੁਪਏ, ਬਾਬਤ ਕਰਾਇਆ ਮਕਾਨ ਨੰ:੩ ਦਾ ੧-੪-੧੯੪੯ ਤੋਂ ੩੦-੪-੪੯

ਾਈਂ ਧੰਨਵਾਦ ਸਹਿਤ ਵਸੂਲ ਪਾਏ ।

ਗਿਆਨ ਸਿੰਘ ਮੈਨੇਜਰ

ਨੋਟ:—੨੦ ਰੁਪੈ ਤੋਂ ਵਧੀਕ ਵਾਲੀ ਰਸੀਦ ਉਤੇ ਇਕ ਆਨੇ ਦਾ ਟਿਕਟ ਲਗਦਾ ਹੈ ।

## ਟੌਂਬੂ

ਮੈਂ ਕੁਲਬੀਰ ਸਿੰਘ ਪੁੱਤਰ ਗੁਪਾਲ ਸਿੰਘ, ਕੌਮ ਜੱਟ ਸਿੱਖ ਉਮਰ ੪੦ ਵਰ੍ਹੇ, ਪੇਸ਼ਾ ਜ਼ਿਮੀਂਦਾਰੀ, ਵਾਮੀ ਪਿੰਡ ਬਾਸਰਕੇ ਜ਼ਿਲਾ ਅੰਮ੍ਰਿਤਸਰ ੯੦੦) ਨੌ ਸੌ ਰੁਪਏ ਅੱਖਰੀਂ, ਜਿਸਦਾ ਅੱਧ ੪੫੦) ਰੁਪਏ ਅੱਖਰੀਂ, ਹੁੰਦੇ ਹਨ, ਸ: ਧਰਮ ਸਿੰਘ ਸਪੁਤ੍ਰ ਸ: ਸ਼ੇਰ ਸਿੰਘ ਆਹਲੂਵਾਲੀਆ, ਰਹਿਣ ਵਾਲਾ ਅੰਮ੍ਰਿਤਸਰ ਪਾਸੋਂ ॥) ਅੱਠ ਆਨੇ ਸੈਂਕੜਾ ਸਾਲਾਨਾ ਸੂਦ ਤੇ ਲਏ ਹਨ । ਮੈਂ ਇਕਰਾਰ ਕਰਦਾ ਹਾਂ ਕਿ ਇਹ ਰਕਮ ਸੂਦ ਸਮੇਤ ਜਦ ਤੇ ਜਿਵੇਂ ਲਹਿਣੇਦਾਰ ਮੰਗੇਗਾ ਦੇ ਦਿਆਂਗਾ ਤੇ ਜੋ ਦੇਵਾਂਗਾ ਉਹ ਇਸ ਟੌਂਬੂ ਦੇ ਪਿਛੇ ਪਾ ਦਿਆਂਗਾ ਜਾਂ ਰਸੀਦ ਲੈ ਲਿਆ ਕਰਾਂਗਾ । ਮੈਂ ਇਹ ਟੌਂਬੂ ਲਿਖ ਦਿਤਾ ਹੈ ਤਾਂ ਜੋ ਯਾਦ ਰਹੇ ।

ਦਸਖਤ

ਤਾਰੀਖ ਗਵਾਹ ਗਵਾਹ

## ਗਿਰਵੀ ਨਾਮਾ

ਮੈਂ ਅਵਤਾਰ ਸਿੰਘ ਪੁਤ੍ਰ ਸ: ਜਨਮੇਜਾ ਸਿੰਘ, ਕੌਮ ਖੱਤ੍ਰੀ ਸਿੱਖ, ਚਹਾਰ ਬਾਗ ਜਲੰਧਰ ਦਾ ਰਹਿਣ ਵਾਲਾ ਹਾਂ । ਮੈਂ ਇਸ ਵੇਲੇ ਠੀਕ ਆਪਣੇ ਹੋਸ਼ ਵਿਚ ਹਾਂ । ਮੇਰਾ ਆਪਣਾ ਇਕ ਦੋ ਮੰਜ਼ਲਾ ਮਕਾਨ ਬਸਤੀ ਦਾਨਸ਼ਮੰਦਾਂ ਵਿੱਚ

ਹੈ ਜਿਸਦੀ ਖਾਨਾ ਸ਼ੁਮਾਰੀ ਨੰਬਰ ੧੪੧੫ ਹੈ। ਚੜ੍ਹਦੇ ਵੱਲ ਲਾਲਾ ਗੁਪਾਲ ਦਾਸ ਦਾ ਮਕਾਨ ਹੈ ਤੇ ਲਹਿੰਦੇ ਵੱਲ ਗਿਆਨੀ ਸ਼ਾਦੀ ਸਿੰਘ ਦਾ ਮਕਾਨ ਹੈ, ਉੱਤਰ ਵੱਲ ਸੜਕ ਤੇ ਦੱਖਣ ਵੱਲ ਖਾਲੀ ਥਾਂ ਹੈ, ਇਹ ਮਕਾਨ ੫੦੦੦) ਪੰਜ ਹਜ਼ਾਰ ਰੁਪਏ ਅੱਖਰੀਂ ਅੱਧ ਜਿਸਦਾ ੨੫੦੦) ਢਾਈ ਹਜ਼ਾਰ ਰੁਪੈ ਹੁੰਦੇ ਹਨ ਦੇ ਬਦਲੇ ਸ: ਨੰਦ ਸਿੰਘ ਕੋਲ ਗਿਰਵੀ ਰੱਖਦਾ ਹਾਂ। ਇਹ ਰੁਪਈਆ ਮੈਂ ਆਪਣੇ ਉਪਰ ਬਣੇ ਇਕ ਮੁਕੱਦਮੇ ਦੇ ਖਰਚ ਲਈ ਲਿਆ ਹੈ। ਮੈਂ ਇਕਰਾਰ ਕਰਦਾ ਹਾਂ ਕਿ ਇਹ ਰੁਪਇਆ ਛੇ ਵਰ੍ਹਿਆਂ ਦੇ ਵਿਚ ਵਿਚ ਪਰਤਾ ਦਿਆਂਗਾ। ਇਸ ਦਾ ਵਿਆਜ ।||) ਬਾਰਾਂ ਆਨੇ ਸੈਂਕੜਾ ਮਾਹਵਾਰ ਦੇ ਹਿਸਾਬ ਨਾਲ ਹੋਵੇਗਾ। ਜੇ ਇਹ ਰੁਪਇਆ ਮੈਂ ਉਪਰ ਲਿਖੇ ਸਮੇਂ ਦੇ ਅੰਦਰ ਅੰਦਰ ਨ ਪਰਤਾ ਸਕਾਂ ਜਾਂ ਨਾ ਪ੍ਰਤਾਵਾਂ ਤਾਂ ਲਾਲਾ ਗੁਪਾਲ ਦਾਸ ਜੀ ਮੇਰੀ ਜਾਇਦਾਦ, ਭਾਵ ਮੇਰੇ ਇਸ ਮਕਾਨ ਤੋਂ ਵਸੂਲ ਕਰਨ ਦੇ ਹੱਕਦਾਰ ਹਨ।

ਤਾਰੀਖ ਥਾਂ ਦਸਖਤ

ਗਵਾਹ ਗਵਾਹ

## ਵਸੀਅਤ

ਮੈਂ ਗਿਆਨ ਸਿੰਘ ਸਪੁਤ੍ਰ ਸ: ਸੋਹਣ ਸਿੰਘ, ਕੌਮ ਸਿੱਖ, ਵਾਸੀ ਸ਼ਹਿਰ ਅੰਮ੍ਰਿਤਸਰ ਉਮਰ ੪੦ ਕੁ ਸਾਲ ਆਪਣੇ ਹੋਸ਼ ਹਵਾਸ ਕਾਇਮ ਰੱਖਦਾ ਹੋਇਆ ਤੇ ਬਿਨਾਂ ਕਿਸੇ ਦੇ ਜ਼ੋਰ ਜਾਂ ਦਬਾ ਪਾਣ ਦੇ ਹੇਠ ਲਿਖੀ ਵਸੀਅਤ ਕਰਦਾ ਹਾਂ:—

ਭਾਵੇਂ ਇਸ ਵੇਲੇ ਮੈਂ ਬਿਲਕੁਲ ਠੀਕ ਹਾਂ ਪਰ ਜੀਵਨ ਲਾਟ ਦਾ ਕੋਈ ਪਤਾ ਨਹੀਂ ਕਿ ਕਿਸ ਵੇਲੇ ਬੁਝ ਜਾਏ, ਸੋ ਇਸ ਪ੍ਰਕਾਰ ਦੀ ਹੇਠ ਲਿਖੇ ਅਨੁਸਾਰ ਵੰਡ ਕਰਦਾ ਹਾਂ:–

ਮੇਰੀਆਂ ਪੰਜ ਕੋਠੀਆਂ ਹਨ ਜਿਨ੍ਹਾਂ ਵਿਚੋਂ ਦੋ ਜੀ. ਟੀ. ਰੋਡ ਤੇ ਇਕ ਮਜੀਠਾ ਰੋਡ ਅੰਮ੍ਰਿਤਸਰ ਵਿਚ ਹੈ, ਦੋ ਲੁਧਿਆਣਾ ਕਚਹਿਰੀ ਰੋਡ ਤੇ ਹਨ ਅਤੇ ਇਕ ਮਕਾਨ ਚੌੜਾ ਬਾਜ਼ਾਰ ਅੰਦਰ ਕਟੜਾ ਨੌਹਰੀਆਂ ਵਿਚ ਹੈ, ਜ਼ੇਵਰ ਦੋ ਕੁ ਸੌ ਤੋਲੇ ਦਾ ਤੇ ੯੦ ਹਜ਼ਾਰ ਰੁਪਇਆ ਨਕਦ ਪੰਜਾਬ ਐਂਡ ਸਿੰਧ ਬੈਂਕ ਵਿਚ ਹੈ। ਮੇਰੀ ਇਸਤ੍ਰੀ ਰਘਬੀਰ ਕੌਰ ਹੈ, ਦੋ ਲੜਕੇ ਤੇ ਦੋ ਲੜਕੀਆਂ ਹਨ। ਇਹ ਸਾਰੇ ਹੀ ਆਗਿਆਕਾਰ ਤੇ ਹਰ ਤਰ੍ਹਾਂ ਮੇਰੀ ਸੇਵਾ ਕਰਦੇ ਹਨ।

ਅੰਮ੍ਰਿਤਸਰ ਵਾਲਾ ਮਕਾਨ ਜੱਦੀ ਜੈਦਾਦ ਹੈ। ਮੇਰੇ ਮਰਨ ਤੋਂ ਮਗਰੋਂ ਉਸਦੀ ਮਾਲਕ ਮੇਰੀ ਸੁਪਤਨੀ ਰਘਬੀਰ ਕੌਰ ਹੋਵੇਗੀ ਤੇ ਮਗਰੋਂ ਮੇਰੇ ਦੋਵੇਂ ਲੜਕੇ ਰਮਿੰਦਰ ਿੰਘ ਤੇ ਜੁਗਿੰਦਰ ਸਿੰਘ। ਰਘਬੀਰ ਕੌਰ ਨੂੰ ਉਹ ਜਾਇਦਾਦ ਗਿਰਵੀ ਰੱਖਣ ਜਾਂ ਵੇਚਣ ਦਾ ਹੱਕ ਨਹੀਂ ਹੋਵੇਗਾ। ਜੀ. ਟੀ. ਰੋਡ ਵਾਲੀਆਂ ਦੋ ਕਠੀਆਂ ਦਾ ਮਾਲਕ ਰਮਿੰਦਰ ਸਿੰਘ ਤੇ ਉਸਦਾ ਛੋਟਾ ਭਰਾ ਹੋਣਗੇ। ਜ਼ੇਵਰ ਮੇਰੀ ਆਪਣੀ ਕਮਾਈ ਹੋਣ ਕਰਕੇ ਮੈਂ ਸ਼ਾਰੇ ਦਾ ਸਾਰਾ ਆਪਣੀ ਸੁਪਤਨੀ ਰਘਬੀਰ ਕੌਰ ਦੇ ਹਵਾਲੇ ਕਰਦਾ ਹਾਂ। ਦੋ ਕੋਠੀਆਂ ਲੁਧਿਆਣਾ ਕਚਹਿਰੀ ਰੋਡ ਵਾਲੀਆਂ ਵਿਚੋਂ ਇਕ ਕੋਠੀ ਗੁਰਦਵਾਰਾ ਚਮਕੌਰ ਸਾਹਿਬ ਜੀ ਦੀ ਭੇਟਾ ਕਰਦਾ ਹਾਂ ਦੂਜੀ ਕੋਠੀ ਦੋਨੋਂ ਲੜਕਿਆਂ ਦੀ ਰਿਹਾਇਸ਼ ਵਾਸਤੇ ਦਿੰਦਾ ਹਾਂ। ਨਕਦੀ ਵਿਚੋਂ ਪੰਦਰਾਂ

ਹਜ਼ਾਰ ਰੁਪਿਆ ਸੁਪਤ੍ਨੀ ਰਘਬੀਰ ਕੌਰ ਨੂੰ, ਦਸ ਹਜ਼ਾਰ ਸਪੁਤ੍ਰ ਰਮਿੰਦਰ ਸਿੰਘ ਐਮ. ਏ. ਐਲ. ਸੀ. ਨੂੰ, ਦਸ ਹਜ਼ਾਰ ਛੋਟੇ ਲੜਕੇ ਨੂੰ, ਪੰਜ ਪੰਜ ਹਜ਼ਾਰ ਦੋਹਾਂ ਲੜਕੀਆਂ ਨੂੰ ਦੇਂਦਾ ਹਾਂ। ਬਾਕੀ ਦੀ ਇਕ ਕੋਠੀ ਮਜੀਠਾ ਰੋਡ ਅੰਮ੍ਰਿਤਸਰ ਵਾਲੀ ਤੇ ਵੀਹ ਹਜ਼ਾਰ ਰੁਪੈ ਦਾ ਇਕ ਟਰਸਟ ਕਾਇਮ ਕੀਤਾ ਜਾਵੇ ਜਿਸ ਵਿਚੋਂ ਗਰੀਬ ਲੜਕੇ ਲੜਕੀਆਂ ਨੂੰ ਪੜ੍ਹਨ ਲਈ ਸਹਾਇਤਾ ਦਿਤੀ ਜਾਵੇ। ਪਰ ਸਹਾਇਤਾ ਮੋੜਵੀਂ ਹੋਵੇਗੀ। ਇਸ ਕੋਠੀ ਦਾ ਕਰਾਇਆ ਇਸੇ ਫੰਡ ਵਿਚ ਜਮਾਂ ਹੁੰਦਾ ਰਹੇ। ਪਰ ਇਹ ਕੋਠੀ ਵੇਚੀ ਨਹੀਂ ਜਾ ਸਕੇਗੀ। ਪਰ ਜੇ ਲੋੜ ਪੈ ਜਾਵੇ ਅਤੇ ਬਹੁਤ ਸਾਰੇ ਵਿਦਿਆਰਥੀ ਇਥੋਂ ਦੇ ਹੀ ਰਹਿਣ ਵਾਲੇ ਹੋਣ ਤਾਂ ਉਨ੍ਹਾਂ ਦੀ ਰਿਹਾਇਸ਼ ਦਾ ਪ੍ਰਬੰਧ ਬੇਸ਼ੱਕ ਇਸ ਵਿਚ ਕਰ ਲਿਆ ਜਾਵੇ ਅਤੇ ਉਨ੍ਹਾਂ ਲਈ ਲੋੜੀਂਦੀਆਂ ਅਖਬਾਰਾਂ ਤੇ ਰਿਸਾਲੇ ਉਥੇ ਮੰਗਵਾਏ ਜਾਣ। ਜਿਸ ਟਰਸਟ ਦੇ ਹੇਠ ਲਿਖੇ ਪੰਜ ਸੱਜਣ ਤੇ ਸੱਜਣੀਆਂ ਟਰਸਟੀ ਹੋਣਗੇ:—

(੧)ਸ: ਧਰਮ ਸਿੰਘ ਆਹਲੂਵਾਲੀਆ ਅੰਮ੍ਰਿਤਸਰ (੨)ਸ: ਹਰਦਿਤ ਸਿੰਘ ਲੁਧਿਆਣਾ (੩) ਸ੍ਰੀਮਤੀ ਰਘਬੀਰ ਕੌਰ ਅੰਮ੍ਰਿਤਸਰ (੪) ਸ੍ਰੀ ਮਤੀ ਸੁਰਜੀਤ ਕੌਰ ਬੀ. ਏ. ਅੰਬਾਲਾ (੫) ਡਾ: ਰਣਧੀਰ ਸਿੰਘ ਅੰਮ੍ਰਿਤਸਰ ਵਾਲੇ।

ਇਹ ਵਸੀਅਤ ਮੈਂ ਬਿਲਕੁਲ ਠੀਕ ਹੋਸ਼ ਹਵਾਸ ਦੀ ਅਵਸਥਾ ਵਿਚ ਕੀਤੀ ਹੈ, ਇਸ ਲਈ ਇਸ ਦੇ ਸਾਹਮਣੇ ਹੋਰ ਸਾਰੇ ਦਾਹਵੇ ਝੂਠੇ ਹੋਣਗੇ। ਦਸਖਤ

ਤਾਰੀਖ ਗਿਆਨ ਸਿੰਘ ਸਪੁਤ੍ਰ.....

੧੩ ਅਪ੍ਰੈਲ ੧੯੪੯ ਪੂਰਾ ਪਤਾ